ਮੁੱਲ 35/-

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 112 ਸਾਲ 10 6 ਅਪ੍ਰੈਲ 2019 (ਮਾਸਿਕ, ਪੰਜਾਬੀ) ਕੁੱਲ ਪੰਨੇ 48




ਅੰਦਰ ਪੜ੍ਹੋ ਸੰਪਾਦਕੀ

ਸਿੱਖ ਕੌਮ ਦੇ ਰਾਗੀਆਂ, ਢਾਡੀਆਂ, ਕਥਾ-ਵਾਚਕਾਂ, ਪ੍ਰਚਾਰਕਾਂ ਅਤੇ ਲੇਖਕਾਂ ਵੱਲੋਂ ਅੱਜ-ਕਲ ਆਮ ਕਿਹਾ ਜਾਂਦਾ ਹੈ ਕਿ ਅੱਜ ਇੱਕ ਹੋਰ ਗਿਆਨੀ ਦਿੱਤ ਸਿੰਘ ਦੀ ਲੋੜ ਹੈ..... ਫਿਰ ਉਨ੍ਹਾਂ ਵਿਚੋਂ ਹੀ ਕੋਈ ਗਿਆਨੀ ਦਿੱਤ ਸਿੰਘ ਕਿਉਂ ਨਹੀਂ ਬਣ ਜਾਂਦਾ.......?

## ਗਿਆਨੀ ਦਿੱਤ ਸਿੰਘ ਦੀ ਅੱਜ ਲੋੜ

ਲੋੜ ਗਿਆਨੀ ਦਿੱਤ ਸਿੰਘ ਦੀ ਸਿੱਖ ਕੌਮ ਨੂੰ ਅੱਜ
ਵਹਿਮਾਂ-ਭਰਮਾਂ, ਕਰਮ-ਕਾਂਡਾਂ ਦਾ ਜਿਸ ਫਸਤਾ ਦਿੱਤਾ ਸੀ ਵੱਢ
ਲੱਭਦਾ ਨਹੀਂ ਕੋਈ ਸੂਰਮਾ ਉਸ ਦੇ ਜਿਹਾ ਕੋਈ ਹੋਰ
ਪਰ ਹਰ ਇੱਕ ਹੈ ਆਖਦਾ ਦਿੱਤ ਸਿੰਘ ਦੀ ਅੱਜ ਲੋੜ
ਕਰੋੜ ਤੋਂ ਘੱਟ ਕੇ ਸਿੱਖ ਰਹਿ ਗਈ ਸੀ 18 ਲੱਖ
ਗਿਆਨੀ ਦਿੱਤ ਤੇ ਸਾਥੀਆਂ ਉਦੋਂ ਬੀੜਾ ਲਿਆ ਸੀ ਚੱਕ
ਧੂਆਂ-ਧਾਰ ਪ੍ਰਚਾਰ ਦੀ ਕਸਮ ਸੀ ਲਈ ਉਨ੍ਹਾਂ ਨੇ ਖਾ
ਡੁੱਬਦੀ ਬੇੜੀ ਕੌਮ ਦੀ ਰਲਕੇ ਸੀ ਲਈ ਬਚਾਅ
ਉਸ ਸਮੇਂ ਨਾਲੋਂ ਵੀ ਅੱਜ ਬਦਤਰ ਹੋਏ ਹਾਲਾਤ
ਬਿਪਰਾਂ ਨੇ ਪੈਰ ਪਿਸਾਰ ਲਏ ਜਿਧਰ ਦੀ ਮਾਰੋ ਝਾਤ
ਵੱਡੇ-ਵੱਡੇ ਵਿਦਵਾਨ ਨੇ ਅੱਜ ਸਿੱਖ ਕੌਮ ਦੇ ਪਾਸ
ਧਨ ਦੌਲਤ ਅਤੇ ਸਾਧਨ ਵੀ ਮਿਲਦੇ ਖਾਸਮ ਖਾਸ
ਉਨ੍ਹਾਂ 'ਚੋਂ ਹੀ ਕਿਉਂ ਨਹੀਂ ਉੱਠਦਾ ਕੋਈ ਇਕ ਦੁੱਲਾ ਸ਼ੇਰ
ਜੋ ਬਣ ਜਾਵੇ ਆਗੂ ਕੌਮ ਦਾ ਸਿਦਕੀ ਸਿਰੜੀ ਅਤੇ ਦਲੇਰ
ਦਿੱਤ ਸਿੰਘ ਕੋਈ ਬਣਨ ਦਾ ਹੌਸਲਾ ਕਰੇ ਬੁਲੰਦ
ਕੌਮ 'ਚ ਆਈਆਂ ਖਾਮੀਆਂ ਨਾਲ ਲੜ ਸਕੇ ਜੋ ਜੰਗ
ਆਪਣੇ ਪੱਧਰ 'ਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਲਾ ਰਹੀ ਹੈ ਜ਼ੋਰ
ਪਰ ਇਸ ਨੂੰ ਹੈ ਵੀ ਚਾਹੀਦੇ ਸੁਹਿਰਦ ਮਿੱਤਰ ਕੁੱਝ ਹੋਰ
ਸਲਾਹਾਂ ਦੇਣੀਆਂ, ਨੁਕਤਾ ਚੀਨੀ ਸੋਖੀ ਜਿਹੀ ਹੈ ਗੱਲ
ਇਸੀ ਝੰਡੇ ਥੱਲੇ ਬੈਠ ਕੇ ਕਰ ਸਕਦੇ ਹਾਂ ਕੋਈ ਹੱਲ।

*ਪ੍ਰਿੰ: ਨਸੀਬ ਸਿੰਘ 'ਸੇਵਕ'*
*9465216530*

◇◇◇◇◇◇◇◇◇◇◇◇◇◇

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

# ਸਰਬ ਵਿਆਪਕ


ਜਸਪਾਲ ਸਿੰਘ ਕੰਵਲ
8968968397

ਤੂੰ ਹੀ ਸੇਵਕ, ਠਾਕੁਰ ਤੂੰਹੀਓਂ।
ਗੁਰੂ ਤੇ ਚੇਲਾ ਚਾਕਰ ਤੂੰਹੀਓਂ।
ਇੱਕੋ ਨਦਰ ਦੇ ਨਾਲ ਨਿਹਾਲੇਂ,
ਨਿਮਰ ਕੰਵਲ, ਭੀ ਛਾਤਰ ਤੂੰਹੀਓਂ।

ਭਿੱਖ, ਭਿਖਾਰੀ, ਭੁਗਤਾ ਦਾਤਾ।
ਅਗਿਆਨੀ, ਤੂੰ ਸਰਬ ਗਿਆਤਾ।
ਬਣ ਬਣ ਬਹਿੰਦਾ ਭੋਂਦੂ ਕਿਧਰੇ,
ਬੇਮੁੱਖ ਕੰਵਲ, ਤੂੰ ਰੰਗ-ਰਾਤਾ।

ਪਹਾੜਾਂ ਦੀਆਂ ਕੰਦਰਾਂ ਵਿੱਚ ਵੀ।
ਗਹਿਰੇ ਤੂੰ ਸਮੁੰਦਰਾਂ ਵਿੱਚ ਵੀ।
ਘੱਟ ਘੱਟ ਅੰਦਰ ਵਾਸਾ ਤੇਰਾ,
ਕੰਜਰਾਂ ਕੰਵਲ, ਕਲੰਦਰਾਂ ਵਿੱਚ ਵੀ।

ਵਿੱਚ ਅਸਮਾਨੀ ਤੂੰਹੀਓਂ ਉਡਦੈਂ।
ਚਿੜੀਆਂ ਬਣਕੇ ਚੋਗਾ ਚੁਗਦੈਂ।
ਸਭਨਾਂ ਦਾ ਤੂੰ ਕਰੇਂ ਬਸੇਬਾ,
ਕੰਵਲ ਦਾਣੇ ਬਣ, ਭੱਠੀ ਭੁਜਦੈਂ।

ਅੰਮ੍ਰਿਤ ਅੰਦਰ, ਵਿੱਖ ਦੇ ਵਿੱਚ ਵੀ।
ਸਿੱਖ ਅਤੇ ਅਸਿੱਖ ਦੇ ਵਿੱਚ ਵੀ।
ਕੰਵਲ ਕਰਨੀ ਤੇਰੀ ਸਮਝ ਨਹੀਂ ਪੈਂਦੀ,
ਦਿੱਖ ਅਤੇ ਅਦਿੱਖ ਦੇ ਵਿੱਚ ਵੀ।

ਮਾਇਆ ਦੇ ਘੋੜੇ ਦੌੜਾਈ ਜਾਂਦੈਂ।
ਮੋਇਆਂ ਤਾਈਂ ਜੀਵਾਈ ਜਾਂਦੈਂ।
ਕੰਵਲ ਕਿਸੇ ਘਰ ਵੰਡੇ ਦਲਿੱਦਰ,
ਕਿਤੇ ਤੂੰ ਸੁੱਖ ਵਰਤਾਈ ਜਾਂਦੈਂ।

ਗਹਿਰੇ ਦੁਸ਼ਮਣ, ਹਮਸਾਏ ਕਰਦੈਂ।
ਆਪਣਿਆਂ ਨੂੰ ਪਰਾਏ ਕਰਦੈਂ।
ਕੰਵਲ ਮਾਂ ਜਾਏ ਲਾਠਮ ਲਾਠੀ,
ਕੱਖੋਂ ਦੂਣ ਸਵਾਏ ਕਰਦੈਂ।

ਦੁਰਯੋਧਨ ਨੂੰ ਬਚਾਉਂਦਾ ਰਹਿੰਦੈਂ।
ਰਾਵਣ ਤਾਈਂ ਜਲਾਉਂਦਾ ਰਹਿੰਦੈਂ।
ਰਾਮ-ਸ਼ਾਮ ਕੰਵਲ ਰਵੀਦਾਸ ਤੂੰ,
ਉਲਟੀ ਗੰਗਾ ਵਹਾਉਂਦਾ ਰਹਿੰਦੈਂ।

ਚਹੁੰ-ਕੁੰਟੀਂ ਛਾਇਆ ਭੰਬਲ ਭੂਸਾ।
ਮੌਤੋਂ ਭੱਜ ਨਹੀਂ ਸਕਦਾ ਮੂਸਾ।
ਕੰਵਲ ਕੀ-ਕੀ ਖੇਲ ਵਰਤਾਏਂ,
ਰਾਜਨ ਹੱਥ ਫੜਾਏਂ ਠੂਠਾ।

ਭੈ ਤੇ ਭਾਉ ਤੇਰਾ ਲਾ-ਜਵਾਬ ਹੈ।
ਜਲ-ਥਲ-ਮਹੀਅਲ ਰਾਜ ਭਾਗ ਹੈ।
ਕੰਵਲ ਨਿਗੁਣਾ ਭੇਦ ਕੀ ਜਾਣੇ ?
ਬੰਜਰ ਵੀ ਤੇਰਾ ਸਬਜ਼ ਬਾਗ ਹੈ।

ਤੇਰੀ ਮਾਇਆ ਤੂੰ ਹੀ ਜਾਣੇਂ।
ਥਾਹ ਪਾਉਂਦੇ ਥੱਕ ਗਏ ਸਿਆਣੇ।
ਹਉਮੈਂ ਅੰਦਰ ਖੁਆਰ ਹੋ ਗਏ,
ਕੰਵਲ ਜਿਹੇ ਕਈ ਖਸਮਾਂ ਖਾਣੇ।

ਨਾਮ ਤੇਰੇ ਵਿੱਚ ਰਤਨ ਜਵਾਹਰ।
ਤੇਰੇ ਬਿਨ੍ਹਾ ਨਾ ਦੂਜੀ ਠਾਹਰ।
ਵਾਂਗ ਕਲੌਂਜੀਏ ਸਭ ਝੁਕਦੇ ਦਰ ਤੇ,
ਤੂੰ ਸਰਬ ਵਿਆਪਕ ਨਾ ਹੋਵੇਂ ਜ਼ਾਹਰ।

ਭੋਲਿਆ ਫੜ ਲੈ ਸ਼ਬਦ ਦਾ ਪੱਲਾ।
ਭਉਂਦਾ ਰਹਿੰਦੈਂ ਝੱਲ-ਵਲੱਲਾ।
ਬਿਨ ਬੋਲਿਆਂ ਉਹ ਸਭ ਕੁੱਝ ਜਾਣੇਂ,
ਕੰਵਲ ਇਕੋ ਰਾਮ ਵਾਹਿਗੁਰੂ ਅੱਲ੍ਹਾ।



# ਭਾਈ ਦਿੱਤ ਸਿੰਘ ਪੱਤ੍ਰਿਕਾ


ਮੁੱਲ 35/- ਗਿਆਨੀ ਦਿੱਤ ਸਿੰਘ ਮੈਮੋਰੀਅਲ ਸੁਸਾਇਟੀ (ਰਜਿ:) ਦੀ ਸਰਪ੍ਰਸਤੀ ਅਧੀਨ

ਅੰਕ 112 • ਸਾਲ 10 • 6 ਅਪ੍ਰੈਲ 2019 (ਮਾਸਿਕ,ਪੰਜਾਬੀ) • ਕੁੱਲ ਪੰਨੇ 48




## ਤੱਤਕਰਾ




ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ.ਚੰਡੀਗੜ੍ਹ-160036 ਫੋਨ: 9465216530

ਈ-ਮੇਲ - bhaiditsinghpatrikachd@gmail.com or bhaiditsinghpatrika@yahoo.com





ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/


**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ 'ਚ | ਵਿਦੇਸ਼ 'ਚ |
|---|---|---|
| ਸਾਲਾਨਾ | 400/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

**ਮਾਇਆ ਭੇਜਣ ਲਈ ਪਤਾ:- ਭਾਈ ਦਿੱਤ ਸਿੰਘ ਪੱਤ੍ਰਿਕਾ**

**A/c No. 65139724105, IFSC Code: SBIN0050435swift**

**ਸਟੇਟ ਬੈਂਕ ਆਫ਼ ਇੰਡੀਆ, ਸ਼ਾਖਾ ਕਜਹੇੜੀ, ਚੰਡੀਗੜ੍ਹ।**


ਛਾਪਕ, ਆਰ.ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ 'ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ: 0172-2667070 ਤੋਂ ਛਪਵਾ ਕੇ 712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਮੁੱਖ ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ

# ਸਿੱਖ ਕੌਮ ਦੇ ਰਾਗੀਆਂ, ਢਾਡੀਆਂ, ਕਥਾ-ਵਾਚਕਾਂ, ਪ੍ਰਚਾਰਕਾਂ ਅਤੇ ਲੇਖਕਾਂ ਵੱਲੋਂ ਅੱਜ-ਕਲ ਆਮ ਕਿਹਾ ਜਾਂਦਾ ਹੈ ਕਿ ਅੱਜ ਇੱਕ ਹੋਰ ਗਿਆਨੀ ਦਿੱਤ ਸਿੰਘ ਦੀ ਲੋੜ ਹੈ..... ਫਿਰ ਉਨ੍ਹਾਂ ਵਿਚੋਂ ਹੀ ਕੋਈ ਗਿਆਨੀ ਦਿੱਤ ਸਿੰਘ ਕਿਉਂ ਨਹੀਂ ਬਣ ਜਾਂਦਾ.......?



ਪ੍ਰਿੰ: ਨਸੀਬ ਸਿੰਘ ਸੇਵਕ
9465216530

ਗਿਆਨੀ ਦਿੱਤ ਸਿੰਘ ਦਾ ਜਨਮ 21 ਅਪ੍ਰੈਲ 1850 ਤੇ ਮੌਤ 06 ਸਤੰਬਰ 1901 ਨੂੰ ਹੋ ਗਈ ਸੀ। ਉਨ੍ਹਾਂ ਨੇ ਆਪਣੇ 51 ਸਾਲ ਦੇ ਛੋਟੇ ਜੀਵਨ ਕਾਲ ਵਿੱਚ ਸਿੱਖ ਕੌਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਇੰਨੇ ਵਡੇਰੇ ਕਾਰਜ ਕੀਤੇ ਜਿਨ੍ਹਾਂ ਨੂੰ ਅੱਜ ਵੀ ਯਾਦ ਕੀਤਾ ਜਾਂਦਾ ਹੈ ਤੇ ਹਮੇਸ਼ਾ ਕੀਤਾ ਜਾਵੇਗਾ। ਉਨ੍ਹਾਂ ਦੇ ਵਿਸ਼ੇਸ਼ ਕਾਰਜਾਂ ਵਿਚੋਂ ਸਿੰਘ ਸਭਾ ਲਾਹੌਰ ਦਾ ਮੋਢੀ ਹੋਣਾ, ਖਾਲਸਾ ਅਖ਼ਬਾਰ ਤੇ ਆਪਣੀਆਂ 72 ਪੁਸਤਕਾਂ ਤੇ ਧੜੱਲੇਦਾਰ ਭਾਸ਼ਨਾ ਰਾਹੀਂ ਕੌਮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੋੜਨਾ ਸਮਾਜ ਵਿੱਚ ਫੈਲੀਆਂ ਬੁਰਾਈਆਂ, ਕਰਮਕਾਂਡਾਂ, ਵਹਿਮਾਂ-ਭਰਮਾਂ ਆਦਿ ਦਾ ਖੰਡਨ ਕਰਕੇ ਆਮ ਜਨਤਾ ਨੂੰ ਜਾਗਰੂਕ ਕਰਨਾ ਆਦਿ ਮੁੱਖ ਕਾਰਜ ਸਨ। ਆਰੀਆ ਸਮਾਜ ਦੇ ਮੋਢੀ ਸਵਾਮੀ ਦਿਆ ਨੰਦ ਨੂੰ ਲਗਾਤਾਰ ਤਿੰਨ ਧਰਮ ਬਹਿਸਾਂ ਵਿੱਚ ਮਾਤ ਦੇ ਕੇ ਉਨ੍ਹਾਂ ਨੇ ਆਪਣੀ ਵਿਦਵਤਾ ਦੇ ਝੰਡੇ ਗੱਡ ਦਿੱਤੇ ਸਨ। ਉਭਰ ਰਹੇ ਡੇਰਾਵਾਦ-ਬਾਬਾਵਾਦ ਦੇ ਖਿਲਾਫ ਡੱਟ ਕੇ ਲਿਖਿਆ। ਲਿਖਣ ਤੋਂ ਭਾਵ ਇਹ ਹੈ ਕਿ ਗਿਆਨੀ ਦਿੱਤ ਸਿੰਘ ਜੀ ਨੇ ਗੁਰੂਆਂ ਦੇ ਦੱਸੇ ਰਸਤੇ 'ਤੇ ਤੁਰਨ ਲਈ ਲੋਕਾਂ ਨੂੰ ਜਾਗਰੂਕ ਕੀਤਾ ਤੇ ਉਮਰ ਭਰ ਉਹ ਕੌਮ ਦੀ ਨਿਸ਼ਕਾਮ ਸੇਵਾ ਕਰਦੇ ਰਹੇ। ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਨੇ ਕੌਮ ਦੀ ਅਗਵਾਈ ਉਸ ਮੁਸ਼ਕਲ ਦੌਰ ਵਿੱਚ ਕੀਤੀ ਜਦੋਂ ਸਿੱਖੀ ਦੀ ਸ਼ਾਖ ਦਿਨ ਪ੍ਰਤੀ ਦਿਨ ਡਿੱਗ ਰਹੀ ਸੀ ਤੇ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੀ ਸਿੱਖਾਂ ਦੀ ਗਿਣਤੀ ਇੱਕ ਕਰੋੜ ਤੋਂ ਘੱਟਦੀ-ਘੱਟਦੀ 1861 ਦੀ ਮਰਦਮ ਸੁਮਾਰੀ ਵਿੱਚ 18 ਲੱਖ 70 ਹਜ਼ਾਰ 429 ਰਹਿ ਗਈ ਸੀ ਤੇ ਵਿਦੇਸ਼ਾਂ ਦੀਆਂ ਅਖ਼ਬਾਰਾਂ ਇਹ ਲਿਖਣ ਲੱਗ ਪਈਆਂ ਸਨ ਕਿ ਅੱਜ ਤੋਂ 25 ਸਾਲ ਬਾਅਦ ਜੇ ਕਿਸੇ ਨੇ ਸਿੱਖਾਂ ਦੇ ਦਰਸ਼ਨ ਕਰਨੇ ਹੋਣਗੇ ਤਾਂ ਉਹ ਸਿਰਫ ਅਜਾਇਬ ਘਰਾਂ ਵਿੱਚ ਲਗੀਆਂ ਤਸਵੀਰਾਂ ਰਾਹੀਂ ਹੀ ਕਰ ਸਕਿਆ ਕਰਨਗੇ। ਸਿੱਖ ਕੌਮ ਲਈ ਇਹ ਇੱਕ ਵੱਡਾ ਚੈਲੰਜ ਸੀ ਜਿਸ ਨੂੰ ਗਿਆਨੀ ਜੀ ਹੁਰਾਂ ਕਬੂਲ ਕਰਕੇ ਇਸ ਦੇ ਵਿਰੁਧ ਡਟ ਕੇ ਲੜੇ ਅਤੇ ਸਿੱਖੀ ਦੀ ਡੁੱਬਦੀ ਬੇੜੀ ਨੂੰ ਬੰਨੇ ਲਾਇਆ। ਇਹ ਲਿਖਣ ਵਿੱਚ ਕੋਈ ਅਤਕਥਨੀ ਹੋਵੇਗੀ ਕਿ ਗੁਰੂ ਗੋਬਿੰਦ ਸਿੰਘ ਜੀ ਬਖਸ਼ਿਸ਼ ਖਾਲਸਾ ਕੌਮ ਦੇ ਸਿਰਾਂ 'ਤੇ ਸੁਸ਼ੋਭਿਤ ਦਸਤਾਰ ਜੇ ਕੋਈ ਸੰਭਾਲਣ ਵਿੱਚ ਯੋਗਦਾਨ ਪਾ ਸਕਿਆ ਹੈ ਉਹ ਗਿਆਨੀ ਦਿੱਤ ਸਿੰਘ ਪ੍ਰੋ: ਗੁਰਮੁਖ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਦੇ ਹਿੱਸੇ ਆਇਆ ਹੈ। ਗਿਆਨੀ ਦਿੱਤ ਸਿੰਘ ਨੇ ਹੋਰ ਵੀ ਅਨੇਕਾਂ ਵਰਨਣਯੋਗ ਕਾਰਜ ਕੌਮ ਲਈ ਕੀਤੇ ਹਨ, ਜਿਨ੍ਹਾਂ ਦੀ ਬਦੌਲਤ ਉਨ੍ਹਾਂ ਨੂੰ ਯਾਦ ਕੀਤਾ ਜਾਂਦਾ ਹੈ। ਮੌਜੂਦਾ ਹਾਲਤ ਗਿਆਨੀ ਜੀ ਹੁਰਾਂ ਦੇ ਸਮੇਂ ਦੇ ਹਾਲਾਤਾਂ ਤੋਂ ਵੀ ਜ਼ਿਆਦਾ ਬਦਤਰ ਹਨ ਇਹੀ ਕਾਰਨ ਹੈ ਅੱਜ ਗਿਆਨੀ ਦਿੱਤ ਸਿੰਘ ਦੀ ਲੋੜ ਮਹਿਸੂਸ ਕੀਤੀ ਜਾਂਦੀ ਹੈ। ਲੋੜ ਬਿਲਕੁਲ ਸਹੀ ਹੈ ਪਰ ਮੇਰਾ ਸਵਾਲ ਇਹ ਹੈ ਕਿ ਜਿਸ ਦੌਰ ਵਿੱਚੋਂ ਅਸੀਂ ਲੰਘ ਰਹੇ ਹਾਂ ਉਹ ਦੌਰ ਆਰਥਿਕ, ਵਿਗਿਆਨਕ, ਸਮਾਜਿਕ, ਸਭਿਆਚਾਰਕ ਪਖੋਂ ਪਹਿਲੇ ਦੌਰ ਨਾਲੋਂ ਬਹੁਤ ਮਜ਼ਬੂਤ ਹੈ। ਬਹੁਤ ਸਾਰੇ ਵਿਦਵਾਨ ਕੌਮ ਪਾਸ ਹਨ, ਕਥਾ ਵਾਚਕ ਵੀ ਬੇਅੰਤ ਹਨ, ਲੇਖਕ ਵੀ ਅਨੇਕਾਂ ਹਨ ਇਸ ਲਈ ਮੇਰਾ ਸਵਾਲ ਹੈ ਕਿ ਸਾਡੇ ਵਿਚੋਂ ਹੀ ਕੋਈ ਗਿਆਨੀ ਦਿੱਤ ਸਿੰਘ ਵਰਗਾ ਸਿਰੜੀ, ਵਿਦਵਾਨ ਕਿਉਂ ਨਹੀਂ ਬਣ

ਸਕਦਾ ਹੈ.....?

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਉਹ ਕਿਹੜਾ ਸੂਰਮਾ ਇਸ ਵਡੇਰੇ ਕਾਰਜ ਲਈ ਪਹਿਲਕਦਮੀ ਕਰੇ? ਸਿੱਖ ਕੌਮ ਪਾਸ ਅਨੇਕਾਂ ਹੀ ਬੁਧੀਵਾਨ, ਲੇਖਕ, ਵਿਦਵਾਨ, ਪ੍ਰਚਾਰਕ, ਕਥਾਵਾਚਕ ਆਦਿ ਹਨ। ਕਈਆਂ ਪਾਸ ਤਾਂ ਬੇਅੰਤ ਸਾਧਨ ਤੇ ਮਾਇਆ ਵੀ ਹੈ, ਕਈਆਂ ਨੇ ਆਪਣੇ ਵੱਖਰੇ ਡੇਰੇ ਵੀ ਬਣਾ ਰੱਖੇ ਹਨ ਪਰ ਇਹ ਇਕ ਵੱਖਰਾ ਕਾਰਜ ਹੈ ਇਸ ਲਈ ਇਸ ਵੱਲ ਕਿਸੇ ਦਾ ਧਿਆਨ ਨਹੀਂ। ਵੱਖਰਾ ਕਾਰਜ ਇਸ ਲਈ ਹੈ ਕਿ ਇਸ ਦਾ ਮੁੱਖੀ ਆਗੂ ਤੇ ਉਸ ਨਾਲ ਸਬੰਧਤ ਆਗੂ ਸਿਰੇ ਦੇ ਨਿਸ਼ਕਾਮ ਹੋਣੇ ਜ਼ਰੂਰੀ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਅਥਾਹ ਸ਼ਰਧਾ ਦੇ ਨਾਲ-ਨਾਲ ਉਸ ਵਿਚਲੀ ਗੁਰਬਾਣੀ ਪ੍ਰਤੀ ਪੂਰੀ ਸੋਝੀ ਹੋਣੀ ਵੀ ਜ਼ਰੂਰੀ ਹੈ ਇਸ ਦੇ ਬਾਵਜੂਦ ਨਿਡਰ ਤੇ ਧੜੱਲੇਦਾਰ ਪ੍ਰਚਾਰਕ ਵੀ ਉਸ ਦਾ ਮੁਢਲਾ ਗੁਣ ਹੋਣਾ ਜ਼ਰੂਰੀ ਹੈ। ਅਜੇਹਾ ਕੋਈ ਆਗੂ ਨਿਤਰ ਕੇ ਸਾਹਮਣੇ ਆ ਸਕਦਾ ਹੈ। ਪਰ ਅੱਜ ਤੱਕ ਅਜੇਹੀ ਕਿਸੇ ਨੇ ਹਿੰਮਤ ਨਹੀਂ ਕੀਤੀ। 2001 ਵਿੱਚ ਗਿਆਨੀ ਦਿੱਤ ਸਿੰਘ ਜੀ ਦੀ 100 ਸਾਲਾ ਯਾਦ ਦੇ ਸਬੰਧ ਵਿੱਚ ਇੰਜ: ਸੁਖਦੇਵ ਸਿੰਘ ਲਾਜ ਲੁਧਿਆਣਾ ਦੀ ਹਿੰਮਤ ਨਾਲ ਇਕ ਅੰਤਰਰਾਸ਼ਟਰੀ ਸੁਸਾਇਟੀ, ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਬਣਾਈ ਸੀ ਜਿਸ ਦਾ ਪ੍ਰਧਾਨ ਦਾਸ (ਪ੍ਰਿੰ: ਨਸੀਬ ਸਿੰਘ ਸੇਵਕ) ਨੂੰ ਬਣਾਇਆ ਸੀ। ਇਸ ਸੁਸਾਇਟੀ ਵੱਲੋਂ ਹੀ 3,4,5,6 ਸਤੰਬਰ 2001 ਨੂੰ ਪਿੰਡ ਕਲੌੜ (ਫਤਹਿਗੜ੍ਹ ਸਾਹਿਬ) ਵਿਖੇ ਚਾਰ ਦਿਨਾਂ ਸਮਾਗਮ ਗਿਆਨੀ ਜੀ ਦੀ 100 ਸਾਲਾ ਬਰਸੀ ਦੇ ਸਬੰਧ ਵਿੱਚ ਕੀਤੇ ਗਏ ਸਨ। ਉਦੋਂ ਤੋਂ ਲੋਕਾਂ ਵਿੱਚ ਜਾਗਰਤੀ ਆਈ ਹੈ ਤੇ ਗਿਆਨੀ ਜੀ ਬਾਰੇ ਜਾਣਕਾਰੀ ਹੋਈ ਹੈ। ਜਨਵਰੀ 2010 ਤੋਂ ਹੀ ਇੰਜ: ਸੁਖਦੇਵ ਸਿੰਘ ਲਾਜ ਦੀ ਸਲਾਹ ਨਾਲ ਦਾਸ ਨੇ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸੀਕ ਪੰਜਾਬੀ) ਸ਼ੁਰੂ ਕੀਤੀ ਹੋਈ ਹੈ ਤੇ ਨਿਰਵਿਘਨ ਚਲ ਰਹੀ ਹੈ। ਇਹ ਪੱਤ੍ਰਿਕਾ ਲੱਗਭਗ 13-14 ਦੇਸ਼ਾਂ ਵਿੱਚ ਜਾਂਦੀ ਹੈ ਬਹੁਤ ਸਾਰੇ ਲੋਕਾਂ ਵਿੱਚ ਜਾਣਕਾਰੀ ਪੁੱਜੀ ਹੈ। ਇਹ ਵੀ ਸੱਚ ਹੈ ਇਸ ਪੱਤ੍ਰਿਕਾ ਤੋਂ ਪ੍ਰੇਰਿਤ ਹੋ ਕੇ ਬਹੁਤ ਸਾਰੀਆਂ ਸੰਸਥਾਵਾਂ/ ਸਭਾਵਾਂ ਬਣੀਆਂ ਹਨ ਲਾਇਬਰੇਰੀਆਂ ਹੋਂਦ ਵਿੱਚ ਆਈਆਂ ਹਨ ਪਰ ਉਹ ਗਲ ਨਹੀਂ ਬਣ ਸਕੀ ਜੋ ਗਿਆਨੀ ਜੀ ਬਾਰੇ ਚਾਹੀਦੀ ਹੈ। ਗਿਆਨੀ ਜੀ ਬਾਰੇ ਅਜੇ ਬਹੁਤ ਕੁਝ ਕਰਨਾ ਬਾਕੀ ਹੈ ਇਸ ਲਈ ਉਨ੍ਹਾਂ ਵਰਗੇ ਮਹਾਨ ਆਗੂ ਦੀ ਲੋੜ ਭਾਸਦੀ ਹੈ। ਕਈ ਲੋਕ ਮੈਨੂੰ ਇਹ ਸਵਾਲ ਕਰਨਗੇ ਕਿ ਤੁਸੀਂ ਹੀ ਕਿਉਂ ਨਹੀਂ ਇਹ ਕਾਰਜ ਸੰਭਾਲ ਲੈਂਦੇ? ਸਵਾਲ ਸਹੀ ਹੈ ਪਰ ਅਜੇਹੇ ਕਾਰਜਾਂ ਲਈ ਮਾਇਆ ਤੇ ਨਿਸ਼ਕਾਮ ਸਾਥੀਆਂ ਦੀ ਲੋੜ ਹੁੰਦੀ ਹੈ। ਮੈਂ 10 ਸਾਲਾਂ ਤੋਂ ਵੱਧ ਸਮੇਂ ਤੋਂ ਪੱਤ੍ਰਿਕਾ ਚਲਾ ਰਿਹਾ ਹਾਂ ਅਤੇ ਲਗਭਗ 95 % ਖਰਚਾ ਮੈਨੂੰ ਹੀ ਆਪਣੀ ਜੇਬ ਵਿਚੋਂ ਕਰਨਾ ਪੈ ਰਿਹਾ ਹੈ। ਇਕ ਦੋ ਸਾਥੀ ਥੋੜ੍ਹੀ ਬਹੁਤੀ ਮਦਦ ਕਰ ਦਿੰਦੇ ਹਨ ਪਰ ਕੋਈ ਅਜੇਹਾ ਦਾਨੀ ਨਹੀਂ ਮਿਲ ਸਕਿਆ ਜੋ ਪੱਤ੍ਰਿਕਾ ਨੂੰ ਹੋਰ ਵਧੀਆ ਬਣਾਉਣ ਤੇ ਕਾਪੀਆਂ ਵਿੱਚ ਵਾਧੇ ਆਦਿ ਵਿੱਚ ਮਦਦ ਕਰ ਸਕੇ। ਮੇਰਾ ਤਾਂ ਜਨੂਨ ਹੈ ਕਿ ਉਮਰ ਭਰ ਇਹ ਕਾਰਜ ਕਰਦਾ ਰਹਾਂ ਪਰ ਮੈਂ ਆਪਣੇ ਵਿੱਤ ਮੁਤਾਬਿਕ ਇਹ ਕੰਮ ਕਰਦਾ ਰਹਾਂਗਾ। ਜੇ 5-7 ਸੁਹਿਦਰ ਦਾਨੀ ਅਤੇ ਹਿੰਮਤੀ ਮੈਂਬਰ ਮਿਲ ਜਾਣ ਤਾਂ ਇਸ ਮੁਹਿੰਮ ਨੂੰ ਤੇਜ ਕੀਤਾ ਜਾ ਸਕਦਾ ਹੈ। ਗਿਆਨੀ ਦਿੱਤ ਸਿੰਘ ਵਰਗੀ ਕੋਈ ਲਹਿਰ ਚਲਾਈ ਜਾ ਸਕਦੀ ਹੈ। ਅਫਸੋਸ ਅਜੇਹੇ ਕਾਰਜਾਂ ਲਈ ਸਾਡੇ ਪਾਸ ਨਾ ਹੀ ਸਮਾਂ ਹੈ, ਨਾ ਹੀ ਹਿੰਮਤ ਹੈ ਅਤੇ ਨਾ ਹੀ ਪੈਸਾ ਹੈ। ਸਲਾਹਾਂ ਦੇਣ ਵਾਲੇ, ਨੁਕਤਾ ਚੀਨੀ ਕਰਨ ਵਾਲੇ ਅਨੇਕਾਂ ਹਨ। ਸੋ ਅੰਤ ਵਿੱਚ ਇਹੀ ਕਹਿਣਾ ਮੁਨਾਸਿਬ ਹੋਵੇਗਾ ਕਿ ਅਜੋਕੇ ਸਮੇਂ ਦੇ ਹਾਲਾਤਾਂ ਅਨੁਸਾਰ ਇਕ ਹੋਰ ਗਿਆਨੀ ਦਿੱਤ ਸਿੰਘ ਦੀ ਲੋੜ ਹੈ....। ਜੇ ਕੋਈ ਸੁਰਮਾ ਅਦਾਰਾ ਭਾਈ ਦਿੱਤ ਸਿੰਘ ਨੂੰ ਸਾਥ ਦੇਣ ਲਈ ਤਿਆਰ ਹੋਵੇ? ਤਾਂ ਹੋਰ ਵੱਡੇ ਕਾਰਜ ਕੀਤੇ ਜਾ ਸਕਦੇ ਹਨ, ਇਕ ਲਹਿਰ ਬਣਾਈ ਜਾ ਸਕਦੀ ਹੈ। ਸਿਰਫ ਲੋੜ ਹੈ.....

***********


ਲੇਖਕ
ਗੁਰਬਖਸ਼ ਸਿੰਘ ਕੇਸਰੀ

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

ਸੰਪਾਦਕ: ਡਾ. ਕਰਨੈਲ ਸਿੰਘ ਸੋਮਲ
98141-57137

## ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਜੰਗ ਲਈ ਤਿਆਰ ਹੋਣਾ

### ਦੋਹਰਾ

ਆਗਿਆ ਲੈ ਕੇ ਪਿਤਾ ਦੀ ਉੱਠੇ ਸਿੰਘ ਅਜੀਤ।
ਕਮਰ ਕੱਸੇ ਕਰ ਜਾ ਧੱਸੇ ਬਲੀ ਸ਼ੇਰ ਜਗਜੀਤ।
ਪੰਜ ਸਿੰਘ ਅਤਿ ਸੂਰਮੇ ਭੇਜੇ ਅੜਦਲ ਵਿੱਚ।
ਕੜਕੇ ਵਿੱਚ ਮਦਾਨ ਦੇ ਸਿਰੀ ਸਾਹਿਬਾਂ ਖਿੱਚ।

ਪੰਜਾਂ ਸਿੰਘਾਂ ਦੇ ਨਾਮ ਨਾਮੀ ਅਤੇ ਉਨ੍ਹਾਂ ਦੇ ਕਾਰਨਾਮੇ ਜੋ ਸਾਹਿਬ ਅਜੀਤ ਸਿੰਘ ਜੀ ਨਾਲ ਜੰਗ ਵਿੱਚ ਸ਼ਹੀਦ ਹੋਏ

### ਕਬਿੱਤ

ਪਹਿਲੀ ਜਾਤ ਰਾਜਪੂਤ, ਸਿੰਘ ਭਾਈ ਆਲਮ ਜੀ,
ਭਾਈ ਧਿਆਨ ਸਿੰਘ, ਸੁੱਖਾ ਸਿੰਘ, ਸਿੰਘ ਬੀਰ ਜੋ।
ਪੰਜਵਾਂ 'ਜਵਾਹਰ ਹਰੀ' ਹੈ ਬਾਂਕਾ ਬੀਰ ਜੋਧਾ,
ਛਾਂਟ ਛਾਂਟ ਲਏ ਪੰਜੇ ਬੀਰ ਭਟ ਭੀਰ ਜੋ।
ਏਡੀਕਾਂਗ ਪੰਜੇ ਸੂਰਬੀਰ ਰਣਧੀਰ ਜੋਧੇ,
ਧਰਮ ਉੱਤੇ ਸੀਸ ਦੇਣ ਵਾਸਤੇ ਅਧੀਰ ਜੋ।
ਕੁੱਦ ਪਏ ਜੁੱਧ ਵਿੱਚ 'ਕੇਸਰੀ' ਏ ਪੰਜੇ ਸ਼ੇਰ!
ਇਕ ਇਕ ਲੱਖ ਦੇ ਮੁਕਾਬਲੇ ਦੇ ਧੀਰ ਜੋ।
ਜੱਥੇ ਦੇ ਸਮੇਤ ਬਾਬਾ ਟੁੱਟ ਪਿਆ ਵੈਰੀਆਂ 'ਤੇ,
ਭੁੱਖਾ ਬਾਜ਼ ਪਿਆ ਜਿਉਂ ਕਬੂਤਰਾਂ ਦੀ ਡਾਰ 'ਤੇ।
ਭਬਕ ਭਬਕ ਭਬਕਾਰਦੇ ਨੇ ਸਿੰਘ ਸੂਰੇ,
ਕੁੱਦ ਕੁੱਦ ਪੈਣ, ਪੈਣ ਸਿੰਘ ਜਿਉਂ ਸਿਆਰ 'ਤੇ।
ਕੇਤਿਆਂ ਦੇ ਅੰਗ ਕੱਟ ਕੱਟ ਕੇ ਅਨੰਗ ਕੀਤੇ!
ਕੇਤਿਆਂ ਦੀ ਟੰਗ, ਬਾਂਹ, ਸੀਸ ਕੱਟ ਡਾਰ 'ਤੇ।
ਹੱਲ ਚੱਲ ਪਾਈ ਤੇ ਬਖੇਰੇ ਦਲ ਦੁੱਜਨਾਂ ਦੇ,
ਭੱਜੇ ਭੱਜ ਜਾਣ ਅਲੀ ਅਲੀ ਹੀ ਪੁਕਾਰ 'ਤੇ।
ਸਾਮ੍ਹਣੇ ਜੋ ਆਯਾ ਤਾਂ ਚਖਾਯਾ ਸਾਰ ਪਾਰ ਕੀਤਾ!
ਪਾਨ ਦਾ ਚਬਾਯਾ ਬੀੜਾ ਧਰਾ 'ਤੇ ਲਿਟਾਯਾ ਹੈ।
ਇਕ ਇਕ ਵਾਰ ਨਾਲ ਸੈਂਕੜੇ ਹਜ਼ਾਰ ਮਾਰ,
ਸਦਾ ਲਈ ਮਿੱਠੀ ਮਿੱਠੀ ਨੀਂਦ 'ਚ ਸੁਲਾਯਾ ਹੈ।
ਖਾਲੀ ਨਾ ਸੁਆਲੀ ਕੋਈ ਦੱਛਨਾ ਬਗੈਰ ਗਿਆ।
ਭਾਰੀ ਤਰਥੱਲਾ ਸ਼ਾਹੀ ਫੌਜ ਵਿੱਚ ਪਾਯਾ ਹੈ।
ਸਾਗਰ ਦਲਾਂ ਨੂੰ ਅੰਵ ਰੋਲ ਤੇ ਘਚੋਲ ਦਿੱਤਾ!
ਲੱਖਾਂ ਵਿੱਚ ਛਿਆਂ ਨੇ ਫਤੂਰ ਅੰਵ ਪਾਯਾ ਹੈ।

ਸ੍ਰੀ ਮਾਨ ਭਾਈ ਆਲਮ ਸਿੰਘ ਜੀ ਦੀ ਬਹਾਦਰੀ

ਸੂਰੇ ਸਿੰਘ ਆਲਮ ਨੇ ਜ਼ਾਲਮਾਂ ਦੇ ਕਾਲਮਾਂ ਨੂੰ,
ਤੱਛ ਤੱਛ ਮੁੱਛ ਮੁੱਛ ਸੁੱਟ ਦਿੱਤਾ ਚੀਰ ਚੀਰ।
ਲੱਕੜੀ ਨੂੰ ਆਰੀ ਹੈ ਕਟਾਰੀ ਆਰੀ ਫੌਜ ਉੱਤੇ,
ਭਾਰੀ ਭਾਰੀ ਗੋਲੀਆਂ ਨੂੰ ਰੋੜ੍ਹ ਦਿੱਤਾ ਚੀਰ ਚੀਰ।
ਛੇਲੀਆਂ ਨੂੰ ਛੇਰ ਤੇ ਬਟੇਰਾਂ ਉੱਤੇ ਬਾਜ਼, ਕੂਹੀ,
ਕੱਪੜੇ ਨੂੰ ਕੈਂਚੀ, ਕਰ ਸੁੱਟਦੀ ਹੈ ਲੀਰ ਲੀਰ।
ਵੱਡੇ ਵੱਡੇ ਦੀਰਘ ਪਹਾੜ ਦਾੜ ਦਾੜ ਡਿੱਗੇ,
ਇੱਕੋ 'ਵਾਜ ਆਵੇ ਬੱਸ ਆਬ, ਆਬ, ਨੀਰ ਨੀਰ।

## ਸ੍ਰੀ ਮਾਨ ਭਾਈ ਧਿਆਨ ਸਿੰਘ ਜੀ ਦੇ ਅਦੁੱਤੀ ਹੱਥ

ਖੰਡੇ ਦੇ ਖਿਡਾਰੀ ਭਾਰੀ ਪਟੇਬਾਜ਼ ਗੱਤਕੇ ਦਾ,
ਬਿਜਲੀ ਕੜਕ ਡਿੱਗੀ ਦਲਾਂ 'ਤੇ ਅਚਾਨਕੀ।
ਖੁੱਲ੍ਹਗੇ ਮਦਾਨ ਧਿਆਨ ਸਿੰਘ ਦੀ ਕ੍ਰਿਪਾਨ ਅੱਗੇ,
ਸੁੱਧ ਬੁੱਧਿ ਵਿੱਸਰੀ ਫ਼ਿਕਰ ਪਈ ਜਾਨ ਕੀ।
ਲੋਥ ਪਰ ਲੋਥ ਚਾੜ੍ਹ ਫ਼ੌਜ ਸੀ ਲਤਾੜ ਦਿੱਤੀ,

ਪਾੜ ਤੇ ਲਤਾੜ ਦਿੱਤੀ ਧਾੜ ਬੇਈਮਾਨ ਕੀ।
ਤੌਬਾ ਤੌਬਾ ਹੋਈ ਐਸੀ ਹੋਈ ਨਾ ਕਦੇ ਵੀ ਕੋਈ,
ਮੱਚਗੀ ਦੁਹਾਈ ਧਿਆਨ ਸਿੰਘ ਦੀ ਕ੍ਰਿਪਾਨ ਕੀ।

## ਸ੍ਰੀ ਮਾਨ ਭਾਈ ਸੁੱਖਾ ਸਿੰਘ ਜੀ ਦੇ ਅਦੁੱਤੀ ਕਰਤਬ

ਸੁੱਖਾ ਸਿੰਘ ਸੁੱਖ ਨਾਲ ਛਾਲ ਮਾਰ ਜੰਗ ਵਿੱਚ,
ਟੁੱਟਿਆ ਪਹਾੜੀ ਬਾਜ਼ ਤਿੱਤਰਾਂ ਦੇ ਝੁੰਡ 'ਤੇ।
ਜਿੱਥੇ ਹੱਥ ਪਾਵੇ ਉੱਥੇ ਸੁੱਖ ਨਾ ਰਹਾਵੇ ਸੀਸ,
ਕੱਟ ਕੇ ਵਗਾਵੇ ਵੈਰੀ ਕੀਤੇ ਟੁੰਡ ਮੁੰਡ 'ਤੇ।
ਅਜੇ ਜੇਹੜੇ ਝੜੇ, ਲੜੇ ਪੜੇ ਸੋ ਜ਼ਮੀਨ ਉੱਤੇ,
ਸੁੱਤੇ ਸੁਖ ਨੀਂਦ ਹੈਂ ਨਿਸ਼ਾਨੇ ਕਈ ਫੁੰਡ 'ਤੇ।
ਹਲਾ ਚੱਲ ਪਈ, ਗਈ ਫੌਜ ਪੈਰ ਉਖੜੇ ਨੇ,
ਤੀਰ ਤੇ ਜਿਉਂ ਕਾਗ, ਭਾਗ ਨਿੱਕਲੀ ਕੁਦੰਡ 'ਤੇ।

## ਸ੍ਰੀ ਮਾਨ ਭਾਈ ਬੀਰ ਸਿੰਘ ਜੀ ਦੀ ਅਦੁੱਤੀ ਬੀਰਤਾ

ਬੀਰ ਸਿੰਘ ਬੀਰ ਵੱਡਾ ਡਾਢਾ ਬਲਬੀਰ ਸੀਗਾ,
ਖੰਡਾ ਕਰ ਲੈ ਕੇ ਖੰਡ ਖੰਡ ਦਲ ਚੀਰਤਾ।
ਆਈ ਹੈ ਬਲਾਈ ਅੱਲਾ ਰਾਮ ਦੀ ਦੁਹਾਈ ! ਭਾਈ,
ਚੰਡੀ ਚਮਕਾਈ ਪਾਈ ਦਲਾਂ ਨੂੰ ਅਧੀਰਤਾ।
ਇਕ ਇਕ ਵਾਰ ਮਾਰੂਭਾਰੂਲੱਖ ਲੱਖ ਉੱਤੇ,
ਭੱਜੇ ਵਾਹੋ ਦਾਹੀ ਛਾਈ ਸਾਰੇ ਦਿਲਗੀਰਤਾ।
ਹੱਕੇ ਬੱਕੇ ਹੋਏ ਰੋਏ ਮੱਥਿਆਂ 'ਤੇ ਹੱਥ ਰੱਖ,
ਬੀਰ ਸਿੰਘ ਬੀਰ ਨੇ ਦਿਖਾਈ ਐਸੀ ਬੀਰਤਾ।

## ਸ੍ਰੀ ਮਾਨ ਭਾਈ ਜਵਾਹਰ ਸਿੰਘ ਜੀ ਦੇ ਅਦੁੱਤੀ ਜੌਹਰ

ਭਾਈ ਜਵਾਹਰ ਸਿੰਘ ਨੇ ਜੌਹਰਦਾਰ ਤੇਗ ਫੜ,
ਲਹੂਦੇ ਵਗਾਏ ਖਾਲ ਲਾਲ ਧਰਾ ਹੋ ਗਈ।
ਜੇਹੜੀ ਧਿਰ ਜਾਵੇ ਨਾ ਰਹਾਵੇ ਸਿਰ ਜਾਵੇ ਗਿਰ,
ਐਸਾ ਵਾਰ ਲਾਵੇ ਫੌਜ ਇੱਕੇ ਵਾਰ ਸੌਂ ਗਈ।
ਬਿਜਲੀ ਕੜਕ ਜਾਂ ਬੜ੍ਹਕ ਸਾਰਦੂਲ ਦੀ ਹੈ,
ਅਗਨੀ ਭੜਥ ਉੱਠ ਆਫ਼ਤ ਖਲੋ ਗਈ।
'ਕੇਸਰੀ' ਕਮਾਲ ਕੀਤਾ ਵੈਰੀ ਨੂੰ ਪਾਮਾਲ ਕੀਤਾ,
ਮੌਜ ਨਾਲ ਫੌਜ ਆਹਾ! ਸੁੱਸਰੀ ਜਿਉਂ ਸੌਂ ਗਈ।

## ਸਾਹਿਬ ਅਜੀਤ ਸਿੰਘ ਜੀ ਦੀ ਅਦੁੱਤੀ ਬਹਾਦਰੀ ਅਤੇ ਘੋਰ ਸੰਗ੍ਰਾਮ

ਪੰਜਾਂ ਸਿੰਘਾਂ ਨੇ ਪੰਜ ਹੀ ਪਾਸਿਆਂ 'ਤੇ,
ਦੁਸ਼ਮਨ ਦਲਾਂ ਨੂੰ ਮਾਰਕੇ ਛਾਰ ਕੀਤਾ।
ਜਿੱਧਰ ਜਾਣ ਇਹ ਭੜੱਥੂਮਚਾਣ ਪੰਜੇ,
ਸ਼ਾਹੀ ਫੌਜ ਨੂੰ ਬਹੁਤ ਲਾਚਾਰ ਕੀਤਾ।
ਰੋਹ ਚੜ੍ਹ ਗਿਆ ਸਾਹਿਬ ਅਜੀਤ ਸਿੰਘ ਨੂੰ,
ਨਾਲ ਜ਼ੋਰ ਦੇ ਇਸ ਤਰ੍ਹਾਂ ਵਾਰ ਕੀਤਾ।
ਗੰਨੇ ਗੋਲਦਾ ਜਿਵੇਂ ਕਿਰਸਾਣ ਕੋਈ,
ਕਈ ਕਈ ਨੂੰ ਜਾਨ ਤੋਂ ਪਾਰ ਕੀਤਾ।
ਨਾਮੀ ਕਈ ਸਰਦਾਰਾਂ ਦੇ ਸੀਸ ਕੱਟੇ,
ਲੱਭ ਲੱਭ ਕੇ ਖੂਬ ਸ਼ਿਕਾਰ ਕੀਤਾ।
ਧਰ ਕੇ ਹੌਸਲਾ ਸਾਹਮਣੇ ਆ ਗਿਆ ਜੋ,
ਉਸ ਦਾ ਤੇਗ ਦੇ ਨਾਲ ਸਤਕਾਰ ਕੀਤਾ।
ਸੌਦਾ ਵੇਚਿਆ ਹੱਥ ਪਲੱਥ ਨਗਦਾਂ,
ਇਕ ਮਿਨਟ ਨਹੀਂ ਉਧਾਰ ਕੀਤਾ।
ਖਾਲੀ ਗਿਆ ਨਾ ਸੀਸ ਦੇ ਦੇਣ ਬਾਝੋਂ,
ਅੱਗੇ ਹੋਇ ਕੇ ਜੀਨ੍ਹੇ ਦੀਦਾਰ ਕੀਤਾ।
ਚਾਂਗਾਂ ਛੱਡੀਆਂ ਡਰਦਿਆਂ ਗਿੱਦੜਾਂ ਨੇ,
ਹੱਲਾ ਸ਼ੇਰ ਨੇ ਜਦੋਂ ਭਬਕਾਰ ਕੀਤਾ।
ਪਿਆ ਵਾਰ ਜੋ ਰੋਕਿਆਂ ਢਾਲ ਉੱਤੇ,
ਲੱਗਦੇ ਹੱਥ ਹੀ ਆਪ ਲਲਕਾਰ ਕੀਤਾ।
ਅੰਵ ਨਹੀਂ ਤਾਂ ਅੰਵ ਹੀ ਅੰਵ ਜਾਣੋ,
ਪਿੱਛੋਂ ਵਾਕ ਏਹ ਸੀਸ ਉਤਾਰ ਕੀਤਾ।
ਜਖਮ ਲੱਗੇ ਸਰੀਰ ਪਰ ਹਾਏ!
ਇਤਨੇ ਜਾਵੇ ਜਿਨ੍ਹਾਂ ਦਾ ਨਹੀਂ ਸ਼ੁਮਾਰ ਕੀਤਾ।
ਖੂਨ ਟਪਕਦੇ ਭਿੱਗ ਗਏ ਚੀਰ ਤਨ ਦੇ,
ਜਿਉਣ ਮਰਨ ਦਾ ਨਹੀਂ ਵਿਚਾਰ ਕੀਤਾ।
ਮਰਨਾ ਮੰਨ ਕੇ ਅੱਗ ਵਿੱਚ ਕੁੱਦਿਆ ਹੈ,
ਲਾੜੀ ਮੌਤ ਦੇ ਨਾਲ ਪਿਆਰ ਕੀਤਾ।
ਬਾਹਵਾਂ ਫੁੱਲੀਆਂ ਹੱਥ ਪੈ ਗਏ ਝੂਠੇ,
ਵੱਢ ਵੱਢ ਕੇ ਅੰਵ ਸੱਥਾਰ ਕੀਤਾ।
ਛੱਕੇ ਛੁੱਟ ਗਏ 'ਕੇਸਰੀ' ਵੈਰੀਆਂ ਦੇ,
ਘੋਰ ਜੁੱਧ ਹੈ ਏਸ ਪ੍ਰਕਾਰ ਕੀਤਾ।

***********

ਚਲਦਾ

ਲੜੀਵਾਰ
ਕਿਸ਼ਤ 24

# ਗਿ: ਦਿੱਤ ਸਿੰਘ ਰਚਨਾਵਲੀ




## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

**ਕ੍ਰਿਤ: ਗਿਆਨੀ ਦਿੱਤ ਸਿੰਘ ਜੀ**

### ਦੋਹਰਾ

ਫਿਰ ਇੱਕ ਵਿੱਚ ਪੁਰਾਣ ਦੇ ਆਖਯਾ ਹੋਰ ਪ੍ਰਕਾਰ।
ਜੋ ਈਸਾਈ ਮੱਤ ਨੈ ਕੀਤਾ ਹੈ ਅਵਤਾਰ॥ ੩੧॥

### ਚੌਪਈ

ਸੁਨੋ ਪੁਰਾਣ ਬਤਾਵੈ ਜੈਸੇ। ਪੈਹਲੇ ਜਗਤ ਬਣਿਆ ਹੈ ਕੈਸੇ॥
ਪਰਮੇਸ਼੍ਵਰ ਨੈ ਸ਼ਕਤੀ ਨਾਲ। ਕੀਤੀ ਰਚਨਾਂ ਬੱਡੀ ਸੁਖਾਲ॥
ਪੈਹਲੇ ਪੁਰਖ ਇੱਕ ਉਪਜਾਇਆ।
ਅਪਨੀ ਮੂਰਤ ਚੁਕ ਸਜਾਇਆ॥
ਧਰਤੀ ਪਰ ਉਹ ਫਿਰਦਾ ਤੁਰਦਾ।
ਰਹੇ ਉਦਾਸ ਚਿੱਤ ਜਿਉਂ ਮੁਰਦਾ॥
ਉਸਦੇ ਨਾਲ ਨ ਸਾਥੀ ਕੋਈ। ਮਿਲਕੇ ਮਨ ਪਰਚਾਵੇ ਜੋਈ॥
ਜਿਸਤੇ ਡਾਵਾਂ ਡੋਲ ਵਿਚਾਰਾ। ਫਿਰਦਾ ਜੰਗਲ ਵਿੱਚ ਦੁਖਾਰਾ॥
ਤਦ ਈਸ਼੍ਵਰ ਨੈ ਕਰੀ ਵਿਚਾਰ। ਕਿਥੇ ਇਸਦਾ ਕਰੀਏ ਪਿਆਰ॥
ਸੋਚ ਸਲਾਹ ਕਰੀ ਇਹ ਚੰਗੀ। ਦਿੱਤੀ ਨਾਰ ਬਿਨਾਂ ਮੁਖ ਮੰਗੀ॥
ਬਣ ਕੇ ਨਾਰੀ ਸੁੰਦ੍ਰ ਰੂਪ। ਆਈ ਪਾਸ ਅਨੰਦ ਸਰੂਪ॥
ਤਦ ਸੰਭੂਮਨ ਨਰ ਦਾ ਨਾਮ। ਰੱਖਯਾ ਈਸ਼੍ਵਰ ਸੁਖ ਦੇ ਧਾਮ॥
ਸੱਤ ਰੂਪਾ ਉਹ ਨਾਰ ਕਹਾਈ। ਜੋੜਾ ਬਣਿਆ ਅਤਿ ਸੁਖਦਾਈ॥
ਲੱਗੇ ਰੈਹਨ ਪਿਆਰ ਦੇ ਨਾਲ। ਖੇਡਨ ਜੈਸੇ ਮਿਲਕੇ ਬਾਲ॥
ਪਰ ਇੱਕ ਦਿਨ ਸੰਭੂਮਨ ਜੋਈ। ਕਾਮਾਰਾਤ ਹੋਇਆ ਮਨ ਸੋਈ॥
ਤਦ ਉਸ ਨਾਰੀ ਸੰਗ ਸਨੇਹ। ਕਰਨ ਚਹਾ ਤਿਨ ਧਰ ਮਨ ਨੇਹ॥
ਪਰ ਉਸ ਨਾਰ ਵਿਚਾਰਿਆ ਐਸੇ। ਇਸਦੇ ਸਾਥ ਰਮਾਂ ਮੈਂ ਕੈਸੇ॥
ਐਸੀ ਸ਼ੰਕਾ ਮਨ ਵਿੱਚ ਕਰੀ। ਅਪਨੀ ਦੇਹ ਮ੍ਰਿਗ ਦੀ ਕਰੀ॥
ਤਦੇ ਪੁਰਖ ਹੋ ਮ੍ਰਿਗ ਖਲੋਇਆ।
ਮ੍ਰਿਗਾਂ ਜਨਮ ਉਨਾਂ ਤੇ ਹੋਇਆ॥
ਫੇਰ ਬਣੀ ਉਹ ਘੋੜੀ ਜਾਇ। ਭਯੋ ਪੁਰਖ ਘੋੜਾ ਤਦ ਧਾਇ॥
ਹੋਏ ਘੋੜੇ ਜਗਤ ਮਝਾਰੇ। ਇਹ ਉਸ ਨਾਰੀ ਦੇ ਉਪਕਾਰੇ॥
ਫੇਰ ਗਊ ਉਹ ਹੋ ਗਈ ਜਾਇ। ਬੈਲ ਪੁਰਖ ਹੋਇਆ ਸੁਖਦਾਇ॥
ਗਊ ਬੈਲ ਤਦ ਤੇ ਹੀ ਭਏ। ਸਾਰੇ ਜਗਤ ਵਿੱਚ ਨਿਰ ਮਏ॥
ਇਸੇ ਤਰ੍ਹਾਂ ਜਦ ਚਿੜੀਆ ਹੋਈ।
ਉਡ ਕੇ ਵਿੱਚ ਅਕਾਸ਼ ਖਲੋਈ॥
ਤਦੇ ਪੁਰਖ ਬਣ ਚਿੜਾ ਸਿਧਾਇਆ।
ਚਿਟਕਾ ਬੰਸ ਤਦੋਂ ਤੇ ਜਾਇਆ॥
ਇਸੇ ਤਰ੍ਹਾਂ ਪਸ਼ੂ ਪੰਖੀ ਕੀਟਾ। ਭਈ ਨਾਰ ਜਦ ਅੱਖੀ ਮੀਟਾ॥
ਤਦੇ ਤਦੇ ਸੋ ਪੁਰਖ ਸਜਾਇਆ। ਓਹਿ ਸੁਤ ਤਿਸਤੇ ਉਪਜਾਇਆ॥
ਜਦ ਉਹ ਬਣ ਗਈ ਨਾਰੀ ਪਯਾਰੀ।
ਭਯੋ ਪੁਰਖ ਤਦ ਨਰ ਅਵਤਾਰੀ॥
ਤਦ ਤੇ ਨਰ ਨਾਰੀ ਉਪਜਾਏ। ਇਹ ਸਭ ਉਸਨੈ ਰੰਗ ਦਿਖਾਏ॥
ਇਸ ਬਿਧ ਉਤਪੱਤ ਜੀਵਾਂ ਭਈ।
ਕਹੇ ਪੁਰਾਣ ਬਾਤ ਇਹ ਨਈ॥
ਜਿਸਦਾ ਮਦ ਈਸਾਈਆਂ ਨਾਲ। ਥੋੜਾ ਬਹੁਤਾ ਮਿਲਦਾ ਭਾਲ॥
ਦਿੱਤੀ ਜਗਦੀ ਜਗਤ ਬਤਾਇ। ਜਿਸਤੇ ਧੋਖਾ ਕੋਇ ਨ ਖਾਇ॥
ਕਈ ਹਜ਼ਾਰ ਮੰਨਦੇ ਐਸੇ। ਵਿੱਚ ਪੁਰਾਣ ਬਤਾਈ ਜੈਸੇ।

### ਦੋਹਰਾ

ਵੇਦ ਵਿੱਚ ਜਗ ਉਤਪਤੀ ਨਹੀਂ ਇੱਕ ਪ੍ਰਕਾਰ।
ਕੋਈ ਸ਼੍ਰੁਤਿ ਕੁਛ ਕਹੈ ਦੂਜੀ ਕੁਝ ਪੁਕਾਰ॥ ੩੨॥
ਜਿਸਤੇ ਨਿਰਨਾਂ ਏਸਦਾ ਹੁੰਦਾ ਨਾਹੀਂ ਕੁੱਝ।
ਟੋਬੇ ਦੇ ਵਿੱਚ ਢੀਂਗ ਦਾ ਮਾਰਨ ਜੈਸਾ ਬੁੱਝ ॥ ੩੩॥
ਇਸੇ ਬਾਤ ਪਰ ਆਖਦਾ ਨਿਸਚਲ ਦਾਸ ਵਿਚਾਰ।
ਸ਼੍ਰੁਤਿ ਵਿੱਚ ਵਿਰੋਧ ਜੋ ਦੇਵੋ ਸਗਲ ਵਿਸਾਰ॥ ੩੪॥

**ਭਾਵ** - ਵੇਦ ਵਿੱਚ ਜਗਤ ਦੀ ਉਤਪੱਤਿ ਦਾ ਕੋਈ ਭੀ ਪੂਰਾ ਪ੍ਰਕਾਰ ਨਹੀਂ ਦੱਸਿਆ, ਜਿਸਤੇ ਕੋਈ ਸ਼੍ਰੁਤਿ ਕੁਝ ਆਖਦੀ ਹੈ ਕੋਈ ਕੁਝ ਦੱਸਦੀ

ਹੈ ਜਿਸਤੇ ਪੜ੍ਹਨੇ ਵਾਲੇ ਭ੍ਰਮ ਵਿੱਚ ਪੈ ਸਕਦੇ ਹਨ॥

ਪ੍ਰੰਤੂ ਇਸ ਦੋਖ ਦੇ ਦੂਰ ਕਰਨ ਲਈ ਸਾਧੂਨਿਸਚਲ ਦਾਸ ਇਹ ਯੁਕਤੀ ਦਿੰਦੇ ਹਨ ਕੇ ਜਿਸ ਤਰ੍ਹਾਂ ਕਿਸੇ ਆਦਮੀ ਨੈ ਆਤਸ਼ਬਾਜੀ ਦਾ ਹਾਥੀ ਬਨਾਇਆ ਹੋਵੇ ਅਰ ਉਸਦੇ ਉਸ ਵੇਲੇ ਕੰਨ ਯਾ ਪੂਛ ਜੇ ਟੇਢੇ ਹੋ ਜਾਨ ਤਾਂ ਉਹ ਪੁਰਖ ਸਿੱਧੇ ਕਰਨੇ ਵਿੱਚ ਯਤਨ ਨਹੀਂ ਕਰਦਾ ਕਿਉਂਕਿ ਉਹ ਜਾਨਦਾ ਹੈ ਜੋ ਇਸਨੇ ਤਾਂ ਹੁਣ ਸੜ ਹੀ ਜਾਣਾ ਹੈ, ਇਸੇ ਤਰ੍ਹਾਂ ਜਗਤ ਦੀ ਉਤਪਤੀ ਦੇ ਪ੍ਰਸਪਰ ਵਿਰੋਧ ਨੂੰ ਭੀ ਵੇਦ ਠੀਕ ਕਰਨ ਲਈ ਕੁਝ ਯਤਨ ਨਹੀਂ ਕਰਦਾ ਜਿਸਤੇ ਉਹ ਭੀ ਜਾਨਦਾ ਹੈ ਕੇ ਇਸ ਨੂੰ ਤਾਂ ਹੁਣ ਮਿੱਥਯਾ ਹੀ ਕਰ ਦੇਨਾ ਹੈ॥

ਇਸੀ ਤਰ੍ਹਾਂ ਸੁਕਦੇਵ ਜੀ ਨੈ ਭੀ ਅਪਨੇ ਸੇਵਕ ਨੂੰ ਇਸ ਤਰ੍ਹਾਂ ਦਾ ਉੱਤ੍ਰ ਦੇ ਕੇ ਚੁਪ ਕਰਾਇਆ ਸਾ ਜਦ ਉਸਨੈ ਇਹ ਕਿਹਾ ਸੀ ਕੇ ਮਹਾਰਾਜ ਇਸ ਜਗਤ ਦੀ ਉਤਪਤੀ ਦਾ ਪ੍ਰਕਾਰ ਦੱਸੋ ਜੋ ਜਿਸ ਕ੍ਰਮ ਨਾਲ ਹੋਈ ਹੈ ਜਿਸਤੇ ਮੇਰਾ ਭ੍ਰਮ ਦੂਰ ਹੋ ਜਾਏ, ਇਸਦਾ ਉੱਤ੍ਰ ਅਧਯਾਤਮ ਪ੍ਰਕਾਸ਼ ਵਿੱਚ ਸੁਕਦੇਵ ਜੀ ਨੈ ਇਹ ਦਿੱਤਾ ਕੇ ਹੇ ਭਾਈ ਜਦ ਕੋਈ ਨਦੀ ਦੇ ਕਨਾਰੇ ਪਾਣੀ ਪੀਨ ਲਈ ਅਰ ਨਮਕ ਦੇ ਖਾਣੇ ਪਾਸ ਨਿਮਕ ਲੈਨ ਲਈ ਜਾਵੇ ਤਦ ਉਸ ਨੂੰ ਇਹ ਖਯਾਲ ਨਹੀਂ ਕਰਨਾ ਚਾਹੀਦਾ ਕੇ ਇਹ ਪਾਣੀ ਕਿਸੇ ਤਰ੍ਹਾਂ ਬਨਿਆ ਅਰ ਕਿਸ ਤਰ੍ਹਾਂ ਕੱਠਾ ਹੋਇਆਰ ਅਰ ਕਦਤੇ ਵਗਦਾ ਹੈ, ਇਸੀ ਤਰ੍ਹਾਂ ਇਸ ਧਰਤੀ ਪਰ ਇਹ ਨਮਕ ਦਾ ਟਿੱਬਾ ਕਿਸ ਤਰ੍ਹਾਂ ਬਨਿਆ ਹੈ, ਪੈਹਲੇ ਇਸਦਾ ਵਿਚਾਰ ਕਰਾਂ॥

ਪ੍ਰੰਤੂ ਉਸਦਾ ਐਸਾ ਸੰਸਯ ਕਰਨਾ ਬਿਅਰਥ ਹੈ ਕਿੰਤੂ ਉਸਨੂੰ ਚਾਹੀਦਾ ਹੈ ਜੋ ਨਦੀ ਦਾ ਜਲ ਪਾਨ ਕਰਕੇ ਇਸ਼ਨਾਨ ਕਰੇ ਅਰ ਬਸਤ੍ਰਾਦਿਕ ਨੂੰ ਧੋ ਕੇ ਸੁਖ ਪਾਵੇ, ਅਰ ਦੋ ਪੈਸਾ ਭਰ ਨਮਕ ਲੈ ਕੇ ਰਸੋਈ ਦਾ ਕੰਮ ਪੂਰਾ ਕਰੇ ਫਿਰ ਅਪਨਾ ਬਿਵਹਾਰ ਸਿੱਧ ਕਰੇ॥

ਇਸੀ ਪ੍ਰਕਾਰ ਤੂੰ ਭੀ ਜਗਤ ਦੇ ਬਣਨੇ ਦਾ ਪ੍ਰਕਾਰ ਪੁੱਛ ਅਰ ਸਮਝ ਕੇ ਕਿਆ ਲੈਣਾ ਹੈ ਕਿੰਤੂ ਤੈਨੂੰ ਚਾਹੀਦਾ ਹੈ ਜੋ ਇਸ ਜਗਤ ਵਿੱਚ ਰੈਹ ਕੇ ਅਪਨੇ ਬਿਵਹਾਰ ਅਤੇ ਪ੍ਰਮਾਰਥ ਨੂੰ ਠੀਕ ਕਰੇਂ, ਇਹ ਗੱਲ ਜਾਨਨੇ ਪਰ ਭੀ ਕੁਝ ਲਾਭ ਨਹੀਂ ਸਗੋਂ ਕਈ ਪ੍ਰਕਾਰ ਦੇ ਸੰਸੇ ਉਤਪਤ ਕਰਨੇ ਹਨ॥

ਇਸੀ ਪ੍ਰਕਾਰ ਮੁਸਲਮਾਨੀ ਮਤ ਵਿੱਚ ਇਸ ਸੰਸਾਰ ਦੀ ਉਤਪਤੀ ਕੇਵਲ ਖੁਦਾ ਦੇ 'ਕੁੰਨ' ਕਹਨੇ ਤੇ ਹੀ ਅੰਗੀਕਾਰ ਕੀਤੀ ਹੈ ਜਿਸਦਾ ਭਾਵ ਇਹ ਹੈ ਕੇ ਜਦ ਖੁਦਾ ਨੈ ਇਹ ਹੁਕਮ ਦਿੱਤਾ ਕੇ 'ਹੋਜਾ' ਤਦ ਇਹ ਸਭ ਕੁਛ ਆਪੇ ਹੀ ਬਣ ਗਿਆ, ਇਸ ਵਾਸਤੇ ਇਨ੍ਹਾਂ ਨੇ ਕ੍ਰਮ ਕੋਈ ਨਹੀਂ ਦੱਸਿਆ ਅਰ ਨਾ ਇਹ ਹੀ ਦੱਸਿਆ ਹੈ ਕੇ ਕਿਸ ਤਰ੍ਹਾਂ ਅਤੇ ਕਿਤਨੇ ਕਿਤਨੇ ਪਦਾਰਥ ਪੈਦਾ ਹੋਏ ਸੇ॥

## ਦੋਹਰਾ

ਜਿਤਨੇ ਪੁਰਖਾਂ ਨੈ ਕਿਹਾ ਜਗ ਉਤਪਤ ਪਰਕਾਰ॥
ਸੋ ਸਭ ਅਪਨੀ ਮੱਤ ਦਾ ਕੀਤਾ ਚਾਇ ਵਿਚਾਰ॥ ੩੫॥
ਪਰ ਸਾਧੂਨੈ ਜਗਤ ਦਾ ਕੁਛ ਨ ਦੱਸਿਆ ਹਾਲ।
ਕੇਵਲ ਦੱਸੇ ਆਦਮੀ ਜੁਵਾ ਅਵਸਥਾ ਨਾਲ॥ ੩੬॥
ਜਿਸ ਪਰ ਕੋਈ ਯੁਕਤ ਨਾ, ਨਾ ਉਕਤੀ ਦ੍ਰਿਸ਼ਟਾਂਤ॥
ਨਾ ਪ੍ਰਮਾਣ ਬਤਾਇਆ ਸਮਝੇ ਹੋਇ ਇਕਾਂਤ॥ ੩੭॥
ਐਵੇ ਆਖੀ ਕਲਪਨਾਂ ਜੋ ਸੀ ਮਨ ਦੇ ਵਿੱਚ।
ਬਦੋ ਬਦੀ ਦੀ ਜਾਪਦੀ ਕੀਤੀ ਜੋ ਹੈ ਖਿੱਚ॥ ੩੮॥
ਬੁਧਿਮਾਨ ਇਸ ਬਾਤ ਨੂੰ ਮੂਲ ਨ ਮੰਨੇ ਕੋਇ।
ਪਰ ਵਿੱਦਯਾ ਤੇ ਹੀਨ ਨਰ ਕਰਸੀ ਸਰਧਾ ਸੋਇ॥ ੩੯॥
ਤਾਂਤੇ ਸਰਬ ਵਿਚਾਰਨਾ ਜੋ ਕੁਛ ਕੈਂਹਦਾ ਸਾਧ॥
ਕਯਾ ਉਹ ਸਰਧਾ ਜੋਗ ਹੈ ਯਾ ਹੈ ਮਹਾਂ ਉਪਾਧ?੪੦॥
ਸੱਤ ਬਾਤ ਪਰ ਤਰਕ ਨਹਿ ਕਰਨੀ ਚਾਹੀਏ ਮੀਤ।
ਪਰ ਅਸਤ ਨਹਿਰ ਨਰੇ ਨਰ ਕਦ ਹੀ ਅਪਨੇ ਚੀਤ॥ ੪੧॥
ਧਰਮ ਪ੍ਰੀਛਾ ਵਿਚ ਨਹਿ ਰੰਚਕ ਹਠ ਦੀ ਲੋੜ।
ਜਰੋ ਦੇਖੋਗੇ ਸੱਚ ਹੈ ਤਿਸਹੀ ਮਹਿ ਮਨ ਜੋੜ॥ ੪੨॥
ਖਟ ਪ੍ਰਮਾਣ ਤੇ ਸਿੱਧ ਜੋ ਯਾ ਅਨੁਭਵ ਦੇ ਨਾਲ।
ਸਮਝ ਲਵੇ ਨਰ ਸੱਤ ਹੈ ਤੋ ਨਹ ਤਯਾਗੇ ਖਯਾਲ॥ ੪੩॥
ਪਰ ਜੋ ਸਰਬ ਪ੍ਰਮਾਂਣ ਤੇ ਉਲਟ ਕਹੇ ਪ੍ਰਸੰਗ॥
ਸੋ ਸਭ ਤਿਆਗਨ ਜੋਗ ਹੈ ਕਰੋ ਨ ਆਤਮ ਭੰਗ॥ ੪੪॥
ਤਾਂਤੇ ਜੇ ਅਨੁਭਵ ਕਹੇ ਜੰਮੇ ਲੋਗ ਜੁਆਨ।
ਐਵੇਂ ਪੱਤੇ ਤੋੜਕੇ ਚੱਬ ਚਬਾਕੇ ਖਾਨ॥ ੪੫॥
ਤਾਂ ਮੰਨੋਂ ਬਿਨ ਦੇਰ ਹੀ ਕਰਕੇ ਸਰਧਾ ਆਪ।
ਨਹੀਂ ਤਯਾਗੋ ਏਹ ਮਤ ਜਿਉਂ ਕਰ ਤਯਾਗੇ ਤਾਪ॥ ੪੬॥
ਅਪਨੀ ਵੱਲੋਂ ਮੈਂ ਨਹੀਂ ਕਹੀ ਬਾਤ ਕੁਛ ਲਾਇ।
ਇਹ ਸਭ ਕਹਨਾਂ ਸਾਧ ਦਾ ਦਿੱਤਾ ਤੁਧ ਦਖਾਇ॥ ੪੭॥

**ਇਤੀ ਜਗਤ ਉਤਪਤਿ॥**

**ਚਲਦਾ**

# ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ


ਹਰੀ ਸਿੰਘ ਕੁਵੈਤ ਵਾਲੇ
9814007847

ਇਕ ਦਿਨ ਗੁਰਮੁਖ ਪਿਆਰੇ ਆਪਣੀ ਮਸਤੀ ਵਿੱਚ ਆਪਣੇ ਬਾਗ ਵਿੱਚ ਬੈਠੇ ਸਿਮਰਨ ਕਰ ਰਹੇ ਸਨ ਕਿ ਏਨੇ ਨੂੰ ਇੱਕ ਨੌਜਵਾਨ ਧਨਵਾਨ ਆਇਆ ਤੇ ਚਰਨਾਂ ਤੇ ਸਿਜਦਾ ਕਰਕੇ ਬੈਠ ਗਿਆ। ਜਦੋਂ ਉਨ੍ਹਾਂ ਨੇ ਅੱਖਾਂ ਖੋਲੀਆਂ ਤਾਂ ਬੇਨਤੀ ਕੀਤੀ।

**ਨੌਜੁਆਨ**- ਮੈਂ ਆਪ ਜੀ ਦੀ ਬਹੁਤ ਸੋਭਾ ਸੁਣ ਕੇ ਆਇਆ ਹਾਂ। ਮੈਂ ਇਕ ਬਹੁਤ ਵੱਡਾ ਧਨਵਾਨ ਹਾਂ ਤੇ ਮੇਰੇ ਪਾਸ ਸੋਨਾ-ਚਾਂਦੀ, ਹੀਰੇ-ਮੋਤੀ, ਧਨ-ਦੋਲਤ ਸਭ ਕੁਝ ਹੈ ਪਰ ਮਨ ਨੂੰ ਤ੍ਰਿਪਤੀ ਨਹੀਂ। ਕਦੇ ਸੋਚਦਾ ਹਾਂ ਕਿ ਸ਼ਾਇਦ ਇਹ ਸਭ ਕੁਝ ਥੋੜ੍ਹਾ ਹੈ ਤੇ ਜੇ ਕਰ ਹੋਰ ਮਿਲ ਜਾਵੇ ਤਾਂ ਤੱਸਲੀ ਹੋ ਜਾਵੇਗੀ ਪਰ ਮੈਨੂੰ ਜਾਪਦਾ ਹੈ ਕਿ ਮੇਰੀ ਤੱਸਲੀ ਫਿਰ ਵੀ ਨਹੀਂ ਹੋਣੀ। ਕ੍ਰਿਪਾ ਕਰਕੇ ਕੋਈ ਜੁਗਤੀ ਦੱਸੋ?

ਗੁਰਮੁਖ ਨੇ ਵੇਖਿਆ ਕਿ ਸੱਚਾ ਜਗਿਆਸੂਹੈ ਤੇ ਪ੍ਰਸ਼ਨ ਦਿਲ ਦੀ ਗਹਿਰਾਈ ਤੋਂ ਨਿਕਲ ਰਿਹਾ ਹੈ। ਦਿਮਾਗੀ ਪ੍ਰਸ਼ਨ ਤਾਂ ਸਿਰ ਦਰਦੀ ਹੁੰਦੇ ਹਨ ਤੇ ਐਸੇ ਸਵਾਲਾਂ ਦਾ ਉੱਤਰ ਦੇਣਾ ਤਾਂ ਸਮਾਂ ਬਰਬਾਦ ਕਰਨਾ ਹੀ ਹੁੰਦਾ ਹੈ। ਉਹ ਪਿਆਰ ਨਾਲ ਬੋਲੇ।

**ਗੁਰਮੁਖ**-ਇਹ ਜੋ ਤੁਸੀਂ ਮਹਿਸੂਸ ਕਰ ਰਹੇ ਹੋ ਇਸ ਨੂੰ ਤ੍ਰਿਸ਼ਨਾ ਕਹਿੰਦੇ ਹਨ। ਇਸ ਤੋਂ ਪਹਿਲਾਂ ਕਿ ਇਹ ਗੱਲ ਕਿਸੇ ਉਦਾਹਰਣ ਨਾਲ ਸਮਝਾਈ ਜਾਵੇ, ਥੋੜੀ ਇਸ ਵਾਰੇ ਜਾਣਕਾਰੀ ਜ਼ਰੂਰੀ ਹੈ। ਤ੍ਰਿਸ਼ਨਾ ਦਾ ਅਰਥ ਹੈ ਕਿ ਬੱਸ ਮੰਗੀ ਜਾਂਣਾ, ਹੋ ਚਾਹੀਦਾ ਹੈ, ਹੋਰ ਚਾਹੀਦਾ ਹੈ। ਲੋੜਾਂ ਦੀ ਪੂਰਤੀ ਤਾਂ ਹੋ ਸਕਦੀ ਹੈ ਪਰ ਤ੍ਰਿਸ਼ਨਾ ਦੀ ਨਹੀਂ। ਜੇ ਕਿਸੇ ਮਨੁੱਖ ਪਾਸ ਦੱਸ ਹਜ਼ਾਰ ਰੁਪਏ ਹਨ ਤਾਂ ਉਹ ਸੋਚਦਾ ਹੈ ਕਿ ਦੱਸ ਲੱਖ ਦੀ ਹੋ ਜਾਵੇਗੀ। ਇਹ ਵੀ ਪ੍ਰਾਪਤ ਹੋ ਗਏ ਹੈ ਉਹ ਨਜ਼ਰ ਨਹੀਂ ਆਉਂਦਾ ਤੇ ਹੋਰ ਹੋਰ ਵੱਡੀਆਂ ਆਸਾਂ ਲੱਗੀਆਂ ਰਹਿੰਦੀਆਂ ਹਨ:

**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥੧॥ ਰਹਾਉ॥**
**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥**
**ਪਰੈ ਪਰੈ ਹੀ ਕਉ ਲੁਝੀ ਹੇ॥੧॥** (ਅੰਗ - ੨੧੩)

ਇਹ ਨਾ ਸੋਚੇ ਕਿ ਜਿਹੜੇ ਵੱਡੇ ਵੱਡੇ ਰਾਜੇ ਮਹਾਰਾਜੇ, ਜ਼ਮੀਨਾਂ ਦੇ ਮਾਲਕ ਜਾਂ ਧਨਵਾਨ ਹਨ ਉਹ ਇਸ ਤ੍ਰਿਸ਼ਨਾ ਤੋਂ ਬਚੇ ਰਹਿੰਦੇ ਹਨ। ਬਿਲਕੁਲ ਨਹੀਂ। ਉਹ ਤਾਂ ਸਗੋਂ ਸਾਰੀ ਉਮਰ ਇਸ ਮਾਇਆ ਦੀ ਲਪੇਟ ਵਿੱਚ ਹੀ ਫਸੇ ਰਹਿੰਦੇ ਹਨ। ਗੁਰਬਾਣੀ ਦਾ ਇਸ ਬਾਰੇ ਉਪਦੇਸ਼ ਹੈ:

**ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ॥**
**ਲਪਟਿ ਰਹੇ ਮਾਇਆ ਰੰਗ ਮਾਤੇ ਲੋਚਨ ਕਛੂ ਨਾ ਸੂਝੀ॥੧॥** (ਅੰਗ-੬੭੨)

ਗੁਰਬਾਣੀ ਹੋਰ ਸਪੱਸ਼ਟ ਕਰਦੀ ਹੈ ਕਿ ਇਨ੍ਹਾਂ ਵਿਸ਼ੇ ਵਿਕਾਰਾਂ ਵਿੱਚ ਕਦੀ ਵੀ ਤ੍ਰਿਪਤੀ ਨਹੀਂ ਹੋ ਸਕਦੀ। ਜਿਵੇਂ ਅੱਗ ਵਿੱਚ ਜਿਨਾਂ ਮਰਜ਼ੀ ਬਾਲਣ ਪਾਈ ਜਾਵੋ ਇਹ ਕਦੇ ਨਹੀਂ ਰੱਜਦੀ ਤਿਵੇ ਹੀ ਇਹ ਤ੍ਰਿਸ਼ਨਾ ਦਾ ਹਾਲ ਹੈ:

ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ॥
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥

(ਅੰਗ-੬੭੨)

ਹੁਣ ਜੋ ਵੀ ਮੈਂ ਕਰਦਾ ਜਾਵਾਂ ਤੂੰ ਇਸ ਵਿੱਚ ਬੋਲਣਾ ਨਹੀਂ, ਬਸ ਦੇਖੀ ਜਾਂਦਾ ਹੈ।

**ਨੌਜੁਵਾਨ**-ਹਾਂ ਜੀ ਠੀਕ, ਮੈਂ ਬਿਲਕੁਲ ਨਹੀਂ ਬੋਲਾਗਾ।

ਗੁਰਮੁਖ ਨੇ ਇੱਕ ਬਾਲਟੀ ਨੂੰ ਰੱਸਾ ਬੰਨ ਕੇ ਇੱਕ ਨੇੜੇ ਹੀ ਖੂਹ ਵਿੱਚੋਂ ਪਾਣੀ ਕੱਢਣ ਲਈ ਲਮਕਾਈ ਪਰ ਜਦੋਂ ਉਹ ਬਾਹਰ ਆਈ ਤਾਂ ਖਾਲੀ ਸੀ। ਗੁਰਮੁਖ ਨੇ ਫਿਰ ਦੂਸਰੀ ਵਾਰੀ ਖੂਹ ਵਿੱਚ ਪਾਈ ਤਾਂ ਵੀ ਉਸ ਵਿੱਚ ਪਾਣੀ ਨਾ ਆਇਆ।

ਨੌਜੁਵਾਨ ਨੇ ਦੇਖਿਆ ਕਿ ਬਾਲਟੀ ਦਾ ਥਲਾ ਟੁਟਾ ਹੋਇਆ ਹੈ ਤੇ ਇਸ ਲਈ, ਇਸ ਵਿੱਚ ਪਾਣੀ ਨਹੀਂ ਠਹਿਰਦਾ।

ਗੁਰਮੁਖ ਨੇ ਤਿੰਨ-ਚਾਰ ਬਾਲਟੀ ਫਿਰ ਖੂਹ ਵਿੱਚ ਪਾਈ ਪਰ ਸਫਲਤਾ ਨਾ ਪ੍ਰਾਪਤ ਹੋਈ।

ਇਸ ਵਾਰ ਨੌਜੁਵਾਨ ਚੁਪ ਨਾ ਰਹਿ ਸਕਿਆ ਤੇ ਬੋਲ ਪਿਆ।

**ਨੌਜੁਵਾਨ**-ਮੈਨੂੰ ਮਾਫ਼ ਕਰਨਾ। ਮੈਂ ਅਪਨਾ ਕੀਤਾ ਹੋਇਆ ਬਚਨ ਤੋੜ ਰਿਹਾ ਹਾਂ ਕਿਉਂਕਿ ਬਾਲਟੀ ਦਾ ਥੱਲਾ ਟੁੱਟਾ ਹੋਇਆ ਹੈ ਤੇ ਇਸ ਵਿੱਚ ਪਾਣੀ ਕਦੇ ਵੀ ਨਹੀਂ ਆ ਸਕਦਾ। ਹੋਰ ਤੁਸੀਂ ਇਹ ਜਾਂਣਦੇ ਹੋਏ ਵੀ ਬਾਲਟੀ ਨੂੰ ਵਾਰ-ਵਾਰ ਖੂਹ ਵਿੱਚ ਕਿਉਂ ਪਾਈ ਜਾ ਰਹੇ ਹੋ?

ਗੁਰਮੁਖ-ਬਿਲਕੁਲ ਸੱਚ ਕਹਿ ਰਹੇ ਹੋ ਕਿ ਬਾਲਟੀ ਵਿੱਚ ਪਾਣੀ ਨਹੀਂ ਆਵੇਗਾ ਕਿਉਂਕਿ ਥੱਲਾ ਟੁਟਾ ਹੋਇਆ ਹੈ। ਇਸੇ ਤਰ੍ਹਾਂ ਐ ਬੇਟੇ! ਤੇਰੇ ਅੰਦਰ ਸੰਤੋਖ ਦਾ ਥੱਲਾ ਟੁਟਿਆ ਹੋਇਆ ਹੈ। ਦੂਸਰਾ, ਇਹ ਬਾਲਟੀ ਭਾਵੇਂ ਜਿਨੀ ਵਾਰੀ ਮਰਜ਼ੀ ਖੂਹ ਵਿੱਚ ਪਾਈ ਜਾਵੇ ਤੇ ਜਿੰਨੇ ਮਰਜ਼ੀ ਖੂਹ ਬਦਲ ਲਈਏ ਕਦੇ ਪਾਣੀ ਨਸੀਬ ਨਹੀਂ ਹੋਵੇਗਾ। ਇਸੇ ਤਰ੍ਹਾਂ ਸਾਡੀ ਤ੍ਰਿਸ਼ਨਾ ਦਾ ਹਾਲ ਹੈ ਤੇ ਇਹ ਕਦੇ ਖਤਮ ਨਹੀਂ ਹੋ ਸਕੀਦ। ਬੱਸ ਇਕੋਂ ਹੀ ਇਲਾਜ ਹੈ ਕਿ ਸਾਡੇ ਅੰਦਰ ਸੰਤਖ ਆਵੇ।

**ਨੌਜੁਵਾਨ**-ਥੋੜਾ ਸੰਤੋਖ ਬਾਰੇ ਚਾਨਣਾ ਪਾਵੋ।

**ਗੁਰਮੁਖ**-ਸੰਤੋਖ ਜੋ ਕੁਝ ਹੈ, ਜੈਸਾ ਹੈ ਅਤੇ ਜੈਸਾ ਹੋ ਜਾਵੇ ਉਹ ਸਭ ਖੁਸ਼ੀ-ਖੁਸ਼ੀ ਪ੍ਰਵਾਨ ਹੈ। ਜੋ ਕੁਝ ਸਾਡੇ ਪਾਸ ਹੈ ਉਹ ਲੋੜਾਂ ਨਾਲੋਂ ਬਹੁਤ ਜ਼ਿਆਦਾ ਹੈ, ਜੋ ਅਸੀਂ ਮੰਗਿਆ ਸੀ ਤੇ ਜੋ ਨਹੀਂ ਵੀ ਮੰਗਿਆ ਉਹ ਸਭ ਸਾਡੇ ਪਾਸ ਹੈ, ਆਪਣੇ ਹੱਕ ਤੋਂ ਜ਼ਿਆਦਾ ਦੀ ਲੋੜ ਨਹੀਂ ਪਰ ਜੇ ਲੋੜ ਤੋਂ ਘੱਟ ਵੀ ਹੈ ਤਾਂ ਵੀ ਸੰਤੁਸ਼ਟ ਹਾਂ।

ਸਿਆਣੇ ਕਹਿੰਦੇ ਹਨ ਕਿ ਹਰ ਚੀਜ਼ ਦੀ ਬਹੁਤਾਤ ਖਰਾਬ ਕਰਦੀ ਹੈ। ਆਈ ਚਲਾਈ ਹੁੰਦੀ ਰਹਿਣੀ ਚਾਹੀਦੀ ਹੈ। ਜਦੋਂ ਅਸੀਂ ਘਰ ਬਣਾਉਂਦੇ ਹਾਂ ਤਾਂ ਜਿੱਥੇ ਪਾਣੀ ਨੂੰ ਅੰਦਰ ਲਿਆਉਂਣ ਦਾ ਪ੍ਰਬੰਧ ਕਰਦੇ ਹਾਂ ਉੱਥੇ ਬਾਹਰ ਨਿਕਲਣ ਦਾ ਜ਼ਰੂਰ ਖਿਆਲ ਰੱਖਦੇ ਹਾਂ। ਬੇੜੀ ਪਾਣੀ ਤੋਂ ਬਿਨਾਂ ਨਹੀਂ ਚੱਲ ਸਕਦੀ ਪਰ ਜਦ ਡੁਬਦੀ ਹੈ ਤਾਂ ਪਾਣੀ ਵਿੱਚ ਹੀ ਡੁਬਦੀ ਹੈ। ਇਸ ਬਾਰੇ ਕਵੀ ਰਹੀਮ ਜੀ ਬੜਾ ਸੁੰਦਰ ਬਚਨ ਕਰਦੇ ਹਨ:

ਪਾਣੀ ਬਾਡਹਿ ਨਾਓ ਮਹਿ ਘਰ ਮਹਿ ਬਾਡਹਿ ਦਾਮ।
ਦੋਨੋ ਹਾਥ ਉਲੀਚੀਏ ਯਹੀ ਸੱਜਣ ਕੋ ਕਾਮ।

ਜੋ ਪ੍ਰਮਾਤਮਾ ਦੀ ਮਿਹਰ ਸਕਦਾ ਉਸ ਵਲੋਂ ਤੈਨੂੰ ਮਿਲਿਆ ਹੈ ਤਾਂ ਦਿਲ ਖੋਲ ਕੇ ਗਰੀਬਾਂ ਤੇ ਲੋੜਵੰਦਾਂ ਵਿੱਚ ਵੰਡ ਤਦੋਂ ਹੀ ਸੁੱਖ ਨਸੀਬ ਹੋਵੇਗਾ ਵਰਨਾ ਇਸ ਮਾਇਆ ਦੇ ਚੱਕਰ ਵਿੱਚ ਹੀ ਫੱਸ ਜਾਵੇਗਾ।

**ਨੌਜੁਵਾਨ**-ਇਹ ਤੁਹਾਡਾ ਸਾਰਾ ਉਪਦੇਸ਼ ਸੁਣ ਕੇ ਮੇਰੇ ਸਾਰੇ ਸੰਕੇ ਦੂਰ ਹੋ ਗਏ ਹਨ ਤੇ ਮੈਂ ਇਸ ਉਪਰ ਚੱਲਣ ਦਾ ਪੂਰਾ ਯਤਨ ਕਰਾਂਗਾ। ਮੈਂ ਆਪ ਜੀ ਦਾ ਸੱਚੇ ਦਿਲੋਂ ਬਹੁਤ ਧੰਨਵਾਦੀ ਹਾਂ।

ਇਨਾਂ ਕਹਿ ਕੇ ਨੌਜੁਆਨ ਗੁਰਮੁਖ ਦੇ ਚਰਨਾਂ ਤੇ ਸਿਜਦਾ ਕਰਦਾ ਹੋਇਆ ਵਾਪਸ ਚਲਾ ਗਿਆ।

**********

*30 ਅਪਰੈਲ ਜਨਮ ਦਿਨ 'ਤੇ*

## ਆਦਿ ਗ੍ਰੰਥ ਸਾਹਿਬ ਦੀ ਪਹਿਲੀ ਜਿਲਦਸਾਜ਼ੀ ਕਰਵਾਉਣ ਵਾਲੇ

# ਭਾਈ ਬੰਨੋ ਜੀ



ਰਮੇਸ਼ ਬੱਗਾ ਚੋਹਲਾ
9463132719

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਹੜਾ ਅਧਿਆਤਮਿਕ ਭੋਜਨ ਦਾ ਥਾਲ (ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਕੇ) ਸਜਾ ਕੇ ਦਿੱਤਾ ਹੈ ਇਹ ਉਨ੍ਹਾਂ ਦੀ ਇੱਕ ਵੱਡਮੁੱਲੀ ਅਤੇ ਵਿਸ਼ੇਸ਼ ਦੇਣ ਹੈ। ਇਹ ਦੇਣ ਜਿਥੇ ਗੁਰੂ ਸਾਹਿਬ ਦੇ ਇੱਕ ਯੋਗ ਸੰਪਾਦਕ,ਮਹਾਨ ਵਿਦਵਾਨ ਅਤੇ ਉੱਚਕੋਟੀ ਦੇ ਕਵੀ ਹੋਣ ਦੀ ਹਾਮੀ ਭਰਦੀ ਹੈ ਉੱਥੇ ਉਨ੍ਹਾਂ ਦੇ ਵਿੱਥ ਰਹਿਤ ਅਤੇ ਸਮਸਰ ਨਜ਼ਰੀਏ ਦੇ ਧਾਰਣੀ ਹੋਣ ਦੀ ਗਵਾਹੀ ਵੀ ਦਿੰਦੀ ਹੈ।

ਵਿਸ਼ਾਲ ਅਤੇ ਕਮਾਲ ਨਜ਼ਰੀਏ ਨਾਲ ਸਜਾਏ ਇਸ ਅਧਿਆਤਮਿਕ ਥਾਲ ਵਿਚ ਜਿਥੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਤ (ਉੱਚਾ ਤੇ ਸੁੱਚਾ ਆਚਰਣ) ਸੰਤੋਖ (ਦੁਨਿਆਵੀ ਦਾਤਾਂ ਤੋਂ ਤ੍ਰਿਪਤੀ) ਅਤੇ ਵੀਚਾਰ (ਆਤਮਿਕ ਗਿਆਨ) ਦੇ ਨਾਲ-ਨਾਲ ਪ੍ਰਭੂ ਦਾ ਅੰਮ੍ਰਿਤਮਈ ਅਤੇ ਸਦੀਵੀ ਨਾਮ ਵੀ ਪਰੋਸਿਆ ਹੈ। ਰੂਹਾਂ ਦੇ ਰੱਜ ਲਈ ਸਜਾਏ ਇਸ ਬੇਸ਼ ਕੀਮਤੀ ਥਾਲ ਬਾਬਤ ਗੁਰੂ ਸਾਹਿਬ ਦਾ ਇਹ ਦਾਅਵਾ ਹੈ ਕਿ ਜੇਕਰ ਕੋਈ ਸ਼ਰਧਾ-ਭਾਵਨਾ ਨਾਲ ਇਸ ਆਤਮਿਕ ਭੋਜਨ ਦਾ ਸੇਵਨ ਕਰਕੇ ਉਸ ਨੂੰ ਪਚਾਵੇਗਾ ਭਾਵ ਹਿਰਦੇ ਵਿਚ ਵਸਾਵੇਗਾ ਉਸ ਦਾ ਲੋਕ ਸੁਖੀਆ ਅਤੇ ਪ੍ਰਲੋਕ ਸੁਹੇਲਾ ਹੋ ਜਾਵੇਗਾ। ਆਦਿ ਗ੍ਰੰਥ ਸਾਹਿਬ ਦੇ ਰੂਪ ਵਿਚ ਇਸ ਥਾਲ ਨੂੰ ਸਜਾਉਣ ਲਈ ਜਿਥੇ ਪੰਚਮ ਪਾਤਸ਼ਾਹ ਦਾ ਆਪਣਾ ਇੱਕ ਅਹਿਮਤਰੀਨ ਯੋਗਦਾਨ ਹੈ ਉੱਥੇ ਭਾਈ ਗੁਰਦਾਸ ਜੀ,ਬਾਬਾ ਬੁੱਢਾ ਸਾਹਿਬ ਅਤੇ ਨਗਰ ਖਾਰਾ ਦੇ ਨਿਵਾਸੀ ਭਾਈ ਬੰਨੋ ਜੀ ਅਦਿ ਦਾ ਵੀ ਵਿਸ਼ੇਸ਼ ਸਹਿਯੋਗ ਹੈ।

ਪੰਜਵੇਂ ਨਾਨਕ ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਤੀ ਅਥਾਹ ਸ਼ਰਧਾ ਰੱਖਣ ਵਾਲੇ ਭਾਈ ਬੰਨੋ ਜੀ ਦਾ ਜਨਮ ਵਿਸਾਖ ਸੁਦੀ 13 ਸੰਮਤ 1615 ਬਿਕ੍ਰਮੀ (30 ਅਪ੍ਰੈਲ 1558 ਈ.) ਨੂੰ ਭਾਈ ਬਿਸ਼ਨ ਚੰਦ/ਦੇਵ ਦੇ ਗ੍ਰਹਿ ਪਿੰਡ ਖਾਰਾ ਮਾਂਗਟ (ਗੁਜਰਾਤ) ਵਿਖੇ ਹੋਇਆ। ਭਾਈ ਸਾਹਿਬ ਭਾਟੀਆ (ਖੱਤਰੀ) ਭਾਈਚਾਰੇ ਨਾਲ ਸੰਬੰਧ ਰੱਖਦੇ ਸਨ। ਭਾਈ ਬੰਨੋ ਦੇ ਤਿੰਨ ਭਰਾ ਭਾਈ ਫੇਰੂ, ਭਾਈ ਗੁਰਦਿੱਤਾ ਅਤੇ ਭਾਈ ਹਰੀ ਜੀ ਸਨ। ਜਿਸ ਪਿੰਡ ਵਿਚ ਭਾਈ ਸਾਹਿਬ ਦਾ ਜਨਮ ਹੋਇਆ ਉਹ ਸਿਰਫ ਨਾਮ ਦਾ ਹੀ ਖਾਰਾ ਨਹੀਂ ਸੀ ਸਗੋਂ ਉਸ ਦਾ ਪਾਣੀ ਵੀ ਅਤਿ ਦਾ ਖਾਰਾ ਸੀ। ਪੀਣ ਦੇ ਯੋਗ ਨਾ ਹੋਣ ਕਾਰਨ ਪਿੰਡ ਵਾਸੀਆਂ ਨੂੰ ਦੂਰ-ਦੁਰਾਡੇ ਤੋਂ ਪਾਣੀ ਦੀ ਲੋੜ ਪੂਰੀ ਕਰਨੀ ਪੈਂਦੀ ਸੀ। ਭਾਈ ਬੰਨੋ ਦਾ ਵਿਆਹ ਚੇਤ ਸੁਦੀ 7 ਸੰਮਤ 1933 ਨੂੰ ਪਿੰਡ ਮਾਨੋ ਚੱਕ ਦੇ ਵਸਨੀਕ ਦਿਆਲ ਚੰਦ ਸਾਵੜਾ ਦੀ ਬੇਟੀ ਸੁਰੰਗੀ ਜਿਨ੍ਹਾਂ ਨੂੰ ਬੀਬੀ ਰੱਜੀ ਵੀ ਕਿਹਾ ਜਾਂਦਾ ਸੀ,ਨਾਲ ਹੋਇਆ। ਨੇਕ ਸੁਭਾਅ ਦੀ ਸੁਆਣੀ ਹੋਣ ਕਰਕੇ ਪਿੰਡ ਦੇ ਲੋਕ ਉਸ ਨੂੰ 'ਮਾਈ ਰੱਜੀ ਪਰਦੇ ਕੱਜੀ' ਕਿਹਾ ਕਰਦੇ ਸਨ। ਭਾਈ ਸਾਹਿਬ ਨੂੰ ਗੁਰਮਿਤ ਦਾ ਪਾਠ ਪੜ੍ਹਾਉਣ ਵਾਲੀ ਸੁਰੰਗੀ ਉਰਫ਼ ਬੀਬੀ ਰੱਜੀ ਹੀ ਸੀ।

ਭਾਈ ਬੰਨੋ ਦੇ ਘਰ ਅੱਠ ਪੁੱਤਰਾਂ ਨੇ ਜਨਮ ਲਿਆ ਜਿਨ੍ਹਾਂ ਦੇ ਨਾਮ ਹਨ- ਮੱਲ,ਟੱਲ,ਤਾਰਾ,ਦਵਾਰਕਾ,ਲੱਖੂ,ਬੱਖੂ,ਉੱਤਮ ਅਤੇ ਬੱਧੂ। ਦੁਨਿਆਵੀ ਪੜ੍ਹਾਈ ਦੇ ਨਾਲ-ਨਾਲ ਭਾਈ ਬੰਨੋ ਨੇ ਇਨ੍ਹਾਂ ਸਾਰਿਆਂ ਨੂੰ ਅਧਿਆਤਮਿਕ ਪੜ੍ਹਾਈ ਵੀ ਕਰਵਾਈ ਪਰ ਪਦਾਰਥਵਾਦੀ ਬਿਰਤੀ ਭਾਰੂ ਹੋਣ ਕਰਕੇ ਇਹ ਭਾਈ ਸਾਹਿਬ ਕੋਲੋਂ ਵੱਖਰੀ ਧੰਨ-ਸੰਪਤੀ ਦੀ ਆਸ ਕਰਨ ਲੱਗ ਪਏ। ਭਾਈ ਬੰਨੋ ਨੇ ਇਨ੍ਹਾਂ ਨੂੰ

ਸਮਝਾਇਆ ਕਿ ਸਿੱਖੀ ਅਤੇ ਸੰਪਤੀ ਦੋਵੇਂ ਇੱਕ ਥਾਂ 'ਤੇ ਨਹੀਂ ਟਿੱਕ ਸਕਦੀਆਂ। ਪੁੱਤਰ ਬਾਪੂ ਦੀ ਰਮਜ਼ ਨੂੰ ਸਮਝ ਗਏ ਅਤੇ ਰੱਬ ਦੀ ਰਜ਼ਾ ਵਿਚ ਰਾਜੀ ਰਹਿਣ ਲੱਗ ਪਏ।

. ਜਦੋਂ ਸੰਮਤ 1645 ਵਿਚ ਗੁਰੂ ਅਰਜਨ ਦੇਵ ਜੀ ਸਰੋਵਰ ਦੀ ਖੁਦਾਈ ਕਰਵਾ ਰਹੇ ਸਨ ਤਾਂ ਉਸ ਸਮੇਂ ਭਾਈ ਬੰਨੋ ਜੀ ਸੰਗਤ ਸਮੇਤ ਦਰਸ਼ਨ ਕਰਨ ਲਈ ਆ ਗਏ। ਜਦੋਂ ਉਨ੍ਹਾਂ ਨੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਤਾਂ ਉਹ ਉਥੋਂ ਦੇ ਹੀ ਹੋ ਕੇ ਰਹਿ ਗਏ। ਮਨ ਸਿਮਰਨ ਅਤੇ ਤਨ ਸੇਵਾ ਵਿਚ ਲਗਾ ਕੇ ਭਾਈ ਸਾਹਿਬ ਸਿੱਖੀ ਨੂੰ ਪੂਰੀ ਤਰ੍ਹਾਂ ਸਮਰਪਿਤ ਹੋ ਗਏ। ਸਿੱਖੀ ਪ੍ਰਤੀ ਸਮਰਪਣ ਦੀ ਭਾਵਨਾ ਅਤੇ ਵਿਸ਼ੇਸ਼ ਲਗਨ ਨੂੰ ਦੇਖ ਕੇ ਗੁਰੂ ਅਰਜਨ ਦੇਵ ਨੇ ਭਾਈ ਬੰਨੋ ਨੂੰ ਸਿੱਖੀ ਦਾ ਪ੍ਰਚਾਰਕ ਥਾਪ ਦਿੱਤਾ।

ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਭਾਈ ਬੰਨੋ ਦੀ ਦੇਣ ਕਾਬਲ-ਏ-ਤਰੀਫ਼ ਹੈ। ਦੂਰ-ਦੁਰਾਡੇ ਦੇ ਇਲਾਕੇ ਵਿਚ ਪ੍ਰਚਾਰ ਦੇ ਨਾਲ-ਨਾਲ ਭਾਈ ਸਾਹਿਬ ਨੇ ਆਪਣੇ ਨਗਰ ਖਾਰੇ ਵਿਚ ਵੀ ਇੱਕ ਧਰਮਸ਼ਾਲਾ ਬਣਾਈ ਜਿਥੇ ਬੈਠਕੇ ਉਹ ਕਥਾ-ਕੀਰਤਨ ਦਾ ਆਖੰਡ ਪ੍ਰਵਾਹ ਚਲਾਉਂਦੇ ਸਨ। ਗੁਰੂ ਅਰਜਨ ਦੇਵ ਜੀ ਭਾਈ ਬੰਨੋ ਨੂੰ ਰੱਜਵਾਂ ਮਾਣ ਤੇ ਸਤਿਕਾਰ ਦਿੰਦੇ ਸਨ। ਹਰਿਮੰਦਰ ਸਾਹਿਬ ਦੀ ਮੁਕੰਮਲਤਾ ਦੀ ਖ਼ੁਸ਼ੀ ਵਿਚ ਗੁਰੂ ਸਾਹਿਬ ਨੇ ਇੱਕ ਵਾਰ ਬ੍ਰਹਮ-ਭੋਜ (ਲੰਗਰ) ਤਿਆਰ ਕਰਵਾਇਆ। ਪੁਰਾਤਨੀ ਸੋਚ ਵਾਲੇ ਕੁੱਝ ਸਿੱਖਾਂ ਨੇ ਗੁਰੂ ਜੀ ਨੂੰ ਇਸ ਭੋਜ ਦਾ ਪਹਿਲਾ ਥਾਲ ਕਿਸੇ ਪੁਰੋਹਿਤ ਨੂੰ ਛਕਾਉਣ ਲਈ ਕਿਹਾ। ਗੁਰੂ ਅਰਜਨ ਦੇਵ ਜੀ ਨੇ ਉਹ ਥਾਲ ਭਾਈ ਬੰਨੋ ਅੱਗੇ ਰੱਖ ਦਿੱਤਾ। ਇਸ ਗੱਲ ਦੀ ਗਵਾਹੀ ਭਾਈ ਜਵਾਹਰ ਸਿੰਘ ਨੇ ਆਪਣੀ ਪੁਸਤਕ 'ਭਾਈ ਬੰਨੋ ਪ੍ਰਕਾਸ਼' ਦੇ ਅਧਿਆਇ ਛੇਵੇਂ ਵਿਚ ਇਸ ਤਰ੍ਹਾਂ ਭਰੀ ਹੈ:-

ਹਮਰੋ ਪ੍ਰੋਹਿਤ ਭਾਈ ਬੰਨੋ॥ ਸਭ ਸੰਗਤਿ ਤੁਮ ਸਤਿ ਕਰਿ ਮਾਨੋ॥

ਚਾਰ ਗੁਰੂ ਸਾਹਿਬਾਨ ਨੇ ਸਿੱਖੀ ਦੀ ਚੜ੍ਹਦੀਕਲਾ ਅਤੇ ਸਰਬਤ ਦੇ ਭਲੇ ਲਈ ਆਪਣੇ-ਆਪਣੇ ਸਮੇਂ ਵਿਚ ਬਾਣੀ (ਪੋਥੀ ਦੇ ਰੂਪ ਵਿਚ) ਰਚ ਕੇ ਸਾਰਥਿਕ ਅਤੇ ਸਦੀਵੀਂ ਯੋਗਦਾਨ ਪਾਇਆ ਹੈ। ਗੁਰੂ ਅਰਜਨ ਦੇਵ ਜੀ ਨੇ ਇਸ ਯੋਗਦਾਨ ਨੂੰ ਪੱਕੇ ਪੈਰੀਂ ਕਰਨ ਹਿੱਤ ਇੱਕ ਵੱਡ-ਅਕਾਰੀ ਅਤੇ ਮਿਆਰੀ ਗ੍ਰੰਥ ਦੀ ਸੰਪਾਦਨਾ ਦਾ ਪ੍ਰੋਗਰਾਮ ਬਣਾਇਆ। ਇਸ ਪ੍ਰੋਗਰਾਮ ਦਾ ਉਦੇਸ਼ ਗੁਰੂ ਸਾਹਿਬਾਨ ਦੀਆਂ ਰੱਬੀ-ਰਚਨਾਵਾਂ ਦੀ ਸਾਂਭ-ਸੰਭਾਲ ਤੋਂ ਇਲਾਵਾ ਗੁਰਮਿਤ ਦੀ ਕਸਵੱਟੀ 'ਤੇ ਖ਼ਰੀਆਂ ਉਤਰਨ ਵਾਲੀਆਂ ਭਗਤਾਂ,ਭੱਟਾਂ ਅਤੇ ਗੁਰੂ-ਘਰ ਨਾਲ ਨੇੜਤਾ ਰੱਖਣ ਵਾਲਿਆਂ ਸਿੱਖਾਂ ਦੀ ਰਚਨਾਵਾਂ ਨੂੰ ਸੰਭਾਲਣਾ ਵੀ ਸੀ। ਮਹਾਨਤਾ ਅਤੇ ਵਿਦਵਾਨਤਾ ਵਾਲੇ ਇਸ ਕਾਰਜ ਲਈ ਪੰਚਮ ਪਾਤਸ਼ਾਹ ਨੇ ਰਾਮਸਰ ਨਾਮ ਦੇ ਇਕਾਂਤਕ ਸਥਾਨ ਦੀ ਚੋਣ ਕੀਤੀ ਅਤੇ ਕਾਗਜ਼-ਕਲਮ ਮੰਗਵਾਕੇ ਭਾਈ ਗੁਰਦਾਸ ਜੀ ਨੂੰ ਲਿਖਾਰੀ ਨਿਯੁਕਤ ਕਰ ਦਿੱਤਾ। ਇਸ ਤਰ੍ਹਾਂ ਗੁਰਬਾਣੀ/ਬਾਣੀ ਸੰਗ੍ਰਿਹ ਅਤੇ ਸੰਪਾਦਨ ਦਾ ਇਹ ਕਾਰਜ ਲਗਭਗ ਪੌਣੇ ਕੁ ਦੋ ਸਾਲ ਵਿਚ ਸੰਪੂਰਨ ਹੋ ਗਿਆ। ਬੀੜ ਦੀ ਤਿਆਰੀ ਤੋਂ ਬਾਅਦ ਗੁਰੂ ਅਰਜਨ ਦੇਵ ਜੀ ਨੇ ਬੜੀ ਸ਼ਿੱਦਤ ਨਾਲ ਇਸ ਦੀ ਹਿਫ਼ਾਜਤ ਦੀ ਲੋੜ ਨੂੰ ਮਹਿਸੂਸ ਕੀਤਾ ਜੋ ਕਿ ਇੱਕ ਮਜਬੂਤ ਅਤੇ ਸੁੰਦਰ ਜਿਲਦ ਨਾਲ ਹੀ ਹੋ ਸਕਦੀ ਸੀ। ਗੁਰੂ ਸਾਹਿਬ ਅਜੇ ਇਸ ਬਾਰੇ ਸੋਚ ਹੀ ਰਹੇ ਸਨ ਕਿ ਅਚਾਨਕ ਭਾਈ ਬੰਨੋ ਜੀ ਖਾਰੇ ਵਾਲੇ ਉੱਥੇ ਪਹੁੰਚ ਗਏ। ਅੰਮ੍ਰਿਤਸਰ ਨਗਰ ਅਜੇ ਨਵਾਂ-ਨਵਾਂ ਵੱਸਿਆ ਸੀ ਜਿਸ ਕਰਕੇ ਜਿਲਦਸਾਜ਼ੀ ਦਾ ਕੰਮ ਇਥੇ ਨਹੀਂ ਸੀ ਹੁੰਦਾ। ਇਸ ਕੰਮ ਲਈ ਲਾਹੌਰ ਜਾਂ ਦਿੱਲੀ ਜਾਣਾ ਪੈਣਾ ਸੀ। ਇਹ ਸੇਵਾ ਭਾਈ ਬੰਨੋ ਨੂੰ ਸੌਂਪਦਿਆਂ ਗੁਰੂ ਅਰਜਨ ਦੇਵ ਜੀ ਨੇ ਕਿਹਾ,'ਇਸ ਬੀੜ (ਜੋ ਵੱਖ-ਵੱਖ ਸੈਂਚੀਆਂ ਦੇ ਰੂਪ ਵਿਚ ਸੀ) ਨੂੰ ਆਪਣੇ ਨਗਰ ਖਾਰੇ ਲੈ ਜਾਉ ਅਤੇ ਮੁੜਦੇ ਹੋਏ ਲਾਹੌਰ ਤੋਂ ਇੱਕ ਚੰਗੀ ਅਤੇ ਟਿਕਾਊ ਜਿਲਦ ਬੰਨ੍ਹਵਾ ਲਿਆਉ।

. ਭਾਈ ਬੰਨੋ ਨੇ ਗੁਰ ਸਾਹਿਬ ਦੇ ਬਚਨ ਨੂੰ ਸਤਿ ਕਰਕੇ ਜਾਣਿਆਂ ਅਤੇ ਨਾਲ ਹੀ ਇਸ ਬੀੜ ਦਾ ਇੱਕ ਹੋਰ ਉਤਾਰਾ ਕਰਨ ਦੀ ਆਗਿਆ ਵੀ ਲੈ ਲਈ। ਗੁਰੂ ਸਾਹਿਬ ਦੇ ਹੁਕਮ ਨਾਲ ਭਾਈ ਸਾਹਿਬ ਨੇ ਆਦਿ ਗ੍ਰੰਥ ਸਾਹਿਬ ਦੀ ਬੀੜ ਲਈ ਅਤੇ ਸੰਗਤ ਸਮੇਤ ਅੰਮ੍ਰਿਤਸਰ ਤੋਂ ਆਪਣੇ ਨਗਰ ਖਾਰੇ ਨੂੰ ਚੱਲ ਪਏ। ਲਾਹੌਰ ਪਹੁੰਚ ਕੇ ਦਰਿਆ ਰਾਵੀ ਦੇ ਕਿਨਾਰੇ ਇੱਕ ਇਕਾਂਤ ਸਥਾਨ 'ਤੇ ਬੈਠ ਕੇ ਉਨ੍ਹਾਂ ਨੇ ਆਦਿ ਗ੍ਰੰਥ ਸਾਹਿਬ ਦਾ ਉਤਾਰਾ ਕਰਨਾ ਆਰੰਭ ਦਿੱਤਾ। ਪਰ ਜਵਾਹਰ ਸਿੰਘ ਦੇ ਮੁਤਾਬਿਕ ਇਹ ਕਾਰਜ ਉਨ੍ਹਾਂ ਨੇ ਰਸਤੇ ਵਿਚ ਪੜਾਅ ਕਰਕੇ ਹੀ ਸ਼ੁਰੂ ਕਰ ਦਿੱਤਾ

ਸੀ।

ਇਸ ਤਰ੍ਹਾਂ ਨਗਰ ਖਾਰੇ ਵਿਚ ਪਹੁੰਚਣ ਅਤੇ ਉੱਥੋਂ ਲਾਹੌਰ ਮੁੜਦੇ ਸਮੇਂ ਤੱਕ ਭਾਈ ਬੰਨੋ ਦੇ ਉੱਦਮ ਸਦਕਾ ਆਦਿ ਗ੍ਰੰਥ ਸਾਹਿਬ ਦੀ ਇੱਕ ਹੋਰ ਬੀੜ ਤਿਆਰ ਹੋ ਗਈ,ਜਿਹੜੀ ਖਾਰੇ ਵਾਲੀ ਜਾਂ ਖਾਰੀ ਬੀੜ ਦੇ ਨਾਮ ਨਾਲ ਜਾਣੀ ਜਾਂਦੀ ਹੈ। ਇਸ ਤੋਂ ਬਾਅਦ ਭਾਈ ਸਾਹਿਬ ਲਾਹੌਰ ਪਹੁੰਚ ਗਏ ਅਤੇ ਉਨ੍ਹਾਂ ਨੇ ਇੱਕ ਚੰਗੇ ਜਿਲਦਸਾਜ਼ ਤੋਂ ਦੋਵਾਂ ਪਵਿੱਤਰ ਬੀੜਾਂ ਦੀਆਂ ਪੱਕੀਆਂ ਜਿਲਦਾਂ ਬੰਨ੍ਹਵਾ ਲਈਆਂ। ਇਸ ਕਾਰਜ ਦੀ ਸਿੱਧੀ ਤੋਂ ਬਾਅਦ ਭਾਈ ਬੰਨੋ ਜੀ ਸ੍ਰੀ ਅੰਮ੍ਰਿਤਸਰ ਵਿਖੇ ਪਹੁੰਚ ਗਏ ਅਤੇ ਉਨ੍ਹਾਂ ਨੇ ਦੋਵੇਂ ਬੀੜਾਂ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਦਿੱਤੀਆਂ। ਗੁਰੂ ਜੀ ਉਨ੍ਹਾਂ ਬੀੜਾਂ ਨੂੰ ਦੇਖ ਕੇ ਬਹੁਤ ਪ੍ਰਸੰਨ ਹੋਏ ਅਤੇ ਨਾਲ ਬਚਨ ਕੀਤਾ, 'ਭਾਈ ਬੰਨੋ,ਅਸੀਂ ਅਦਬ ਦੇ ਲਿਹਾਜ਼ ਨਾਲ ਇੱਕ ਬੀੜ ਹੀ ਕਾਇਮ ਰੱਖਣੀ ਚਾਹੁੰਦੇ ਸੀ ਪਰ ਹੁਣ ਤੂੰ ਪ੍ਰੇਮ ਅਤੇ ਲਗਨ ਨਾਲ ਇਸ ਦਾ ਦੂਜਾ ਉਤਾਰਾ ਕਰਵਾ ਲਿਆ ਹੈ ਇਸ ਲਈ ਹੁਣ ਇਹ ਬੀੜ ਇੱਕ ਨਹੀਂ ਰਹੇਗੀ ਸਗੋਂ ਇਸ ਦੀ ਅਨੇਕਾਂ ਪ੍ਰਤੀਆਂ ਤਿਆਰ ਹੋ ਕਿ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਦੇ ਪਾਸ ਪਹੁੰਚ ਜਾਣਗੀਆਂ। ਗੁਰੂ ਸਾਹਿਬ ਦਾ ਇਹ ਬਚਨ ਅਟੱਲ ਸਾਬਤ ਹੋਇਆ 17ਵੀਂ ਅਤੇ 18ਵੀਂ ਸਦੀ ਵਿਚ ਇਸ ਬੀੜ ਦੇ ਅਨੇਕਾਂ ਉਤਾਰੇ ਹੋਏ ਜਿਨ੍ਹਾਂ ਨੂੰ ਸਿੱਖ ਸ਼ਰਧਾਲੂਆਂ ਵੱਲੋਂ ਬੜੇ ਪਿਆਰ ਤੇ ਸਤਿਕਾਰ ਨਾਲ ਪੜ੍ਹਿਆ/ਸੁਣਿਆ ਗਿਆ। ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਵਾਲੀ ਬੀੜ (ਆਦਿ ਗ੍ਰੰਥ ਸਾਹਿਬ) ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਥਾਪਿਤ ਕਰ ਦਿੱਤਾ ਅਤੇ ਦੂਜੀ (ਖਾਰੀ) ਬੀੜ ਉਪਰ ਆਪਣੇ ਦਸਤਖ਼ਤ ਕਰਕੇ ਭਾਈ ਬੰਨੋ ਜੀ ਨੂੰ ਬਖ਼ਸ਼ ਦਿੱਤੀ। ਭਾਈ ਸਾਹਿਬ ਉਹ ਬੀੜ ਲੈ ਕੇ ਆਪਣੇ ਨਗਰ ਖਾਰੇ ਮਾਂਗਟ ਚਲੇ ਗਏ,ਜਿਥੇ ਇਹ ਬੀੜ ਪਹਿਲਾਂ ਉਨ੍ਹਾਂ ਕੋਲ ਅਤੇ ਫਿਰ ਉਨ੍ਹਾਂ ਦੇ ਪਰਿਵਾਰ ਕੋਲ ਰਹੀ। ਵੰਡ ਤੋਂ ਬਾਅਦ ਭਾਈ ਬੰਨੋ ਜੀ ਦਾ ਪਰਿਵਾਰ ਉੱਤਰ ਪ੍ਰਦੇਸ਼ ਦੇ ਨਗਰ ਬੜੌਤ ਵਿਚ ਆ ਵੱਸਿਆ। ਬਿਰਧ ਅਵਸਥਾ ਵਿਚ ਹੋਣ ਦੇ ਬਾਵਜੂਦ ਇਹ ਬੀੜ ਇਸ ਪਰਿਵਾਰ ਕੋਲ ਸੁਰੱਖਿਅਤ ਰਹੀ ਹੈ।

**********





# ਸਤਿਗੁਰੂ ਨਾਨਕ ਦੇਵ ਜੀ ਦੀ ਬਗ਼ਦਾਦ ਫੇਰੀ ਦੇ ਬਿਰਤਾਂਤ


ਪ੍ਰੋ: ਗੁਰਮੁੱਖ ਸਿੰਘ
8284863575

1. ਇਥੇ ਗੁਰੂਜੀ ਦੀ ਭੇਟ ਰੁਕਨਦੀਨ ਨਾਲ ਹੋਈ। ਸ਼ੇਖ ਰੁਕਨਦੀਨ ਨੇ ਸਲਾਮ ਅਰਜ਼ ਕੀਤੀ ਤਾਂ ਉੱਤਰ ਮਿਲਿਆ

"ਸਤਿ ਸ੍ਰੀ ਅਕਾਲ। ਗੁਰਬਰ ਅਕਾਲ।

ਸ਼ੇਖ ਨੇ ਫਿਰ ਪੁਛਿਆ, ਆਪ ਦਾ ਮਜ਼ਬ ਕੀ ਹੈ?

ਗੁਰੂਜੀ ਨੇ ਉੱਤਰ ਦਿੱਤਾ - ਮੈਂ ਰੱਬ ਦਾ ਬੰਦਾ ਹਾਂ, ਮੇਰਾ ਕੋਈ ਮਜ਼ਹਬ ਨਹੀਂ।

ਸ਼ੇਖ ਫਿਰ ਪੁਛਿਆ, ਇਸਲਾਮ ਵਿੱਚ ਤਾਂ ਕੇਸ ਕਟਾਣ ਦੀ ਗੱਲ ਆਖੀ ਗਈ ਹੈ ਜੇ ਤੁਸੀਂ ਸਾਬਤ ਸੂਰਤ ਹੋ? ਕਿਉਂ

ਗੁਰੂਜੀ ਨੇ ਕੁਰਾਨ ਵਿਚੋਂ ਹੀ ਆਇਤਾਂ ਦੇ ਨੰਬਰ ਦਸ ਕੇ ਕਿਹਾ ਕਿ ਤੁਸੀਂ ਕੁਰਾਨ ਤੋਂ ਉਲਟ ਚਲਦੇ ਹੋ। ਖਾਨਾ ਕਾਅਬਾ ਨੂੰ ਖ਼ੁਦਾ ਦਾ ਘਰ ਸਮਝਣਾ, ਭੀ ਕੁਰਾਨ ਨੇ ਨਕਾਰਿਆ ਹੈ॥

2. ਕਾਜ਼ੀ ਰੁਕਨਦੀਨ ਨੂੰ ਗੁਰੂਜੀ ਵਿੱਚ ਰੱਬੀ ਨੂਰ ਦੀ ਝਲਕ ਪਈ। ਗੁਰੂਜੀ ਨੇ ਸੱਚੇ ਪੈਰ ਦੇ ਅੰਗੂਠੇ ਨੂੰ ਧੋਣ ਲਈ ਅੱਗੇ ਕੀਤਾ। ਕਾਜ਼ੀ ਨੇ ਗੁਰੂਜੀ ਦੇ ਅੰਗੂਠੇ ਨੂੰ ਚੂਸ ਲਿਆ। ਇਸ ਨਾਲ ਕਾਜ਼ੀ ਦੀ ਸਮਾਧੀ ਲੱਗ ਗਈ ਅਤੇ ਉਹ ਰੱਬੀ ਰੰਗ ਵਿੱਚ ਮਸਤ ਰਹਿਣ ਲੱਗੇ।

ਜਦੋਂ ਮੱਕੇ ਦੇ ਮੁਲਾ-ਮੁਲਾਣਿਆਂ ਨੇ ਕਾਜ਼ੀ ਜੀ ਦੇ ਖਿਲਾਫ ਫ਼ਤਵਾ ਦੇ ਦਿੱਤਾ, ਤੇ ਉਸਨੂੰ ਨੇੜੇ ਦੇ ਪਹਾੜ ਤੋਂ ਫੜ ਕੇ ਲਿਆਂਦਾ ਗਿਆ ਤੇ ਜ਼ਮੀਨ ਵਿੱਚ ਗੱਲੇ ਤਕ ਦੱਬ ਕੇ ਪੱਥਰ ਮਾਰੇ ਜਾਣ। ਉਦੋਂ ਉਸ ਦੀ ਸੁਰਤ ਉਘੜੀ ਤੇ ਉਸਨੇ ਉਸ ਅਰਬੀ ਵਿੱਚ ਕਿਹਾ,

"ਰੁਬਾਨੀਆਂ ਖਤੀਬਾ ਅਲ ਇਮਾਮੇ ਹਜ਼ਰਤ ਨਾਨਕ ਮਾ" ਭਾਵ, ਮੇਰਾ ਰੱਬ, ਮੇਰਾ ਦੀਨ ਇਮਾਮ ਕੇਵਲ ਗੁਰੂਨਾਨਕ ਹਨ। ਜੇ ਤੁਸੀਂ ਭੀ ਚਾਹਵਾਨ ਹੋ ਤਾਂ ਨਾਨਕ ਜੀ ਦੀ ਸ਼ਰਨ ਵਿੱਚ ਆ ਜਾਉ॥

ਇਸ ਦਾ ਅਸਰ ਇਹ ਹੋਇਆ ਕਿ ਬਹੁਤ ਸਾਰੇ ਮੁਸਲਮਾਨ ਗੁਰੂਨਾਨਕ ਦੇਵ ਜੀ ਦੇ ਮੁਰੀਦ ਬਣ ਗਏ।

3. ਮੱਕੇ ਦੀ ਪੱਛਮੀ ਗੁਠ ਵਿੱਚ ਤਿੰਨ ਹੁਜ਼ਰੇ ਹਨ।

(ੳ) ਸੁਲਤਾਨ ਬਾਹੂਦਾ।

(ਅ) ਬਾਬਾ ਫਰੀਦ ਦਾ।

(ੲ) ਗੁਰੂਨਾਨਕ ਦੇਵ ਜੀ ਦਾ ਹੈ।

4. ਮਦੀਨੇ ਦੀ ਫੇਰੀ:

ਬਾਬਾ ਮੱਕੇ ਤੋਂ ਉੱਠ ਕੇ ਮਦੀਨੇ ਆ ਕੇ ਹਜ਼ਰਤ ਮੁਹੰਮਦ ਸਾਹਿਬ ਦੀ ਕਬਰ ਵਿੱਚ ਬੈਠ ਕੇ ਕੀਰਤਨ ਕਰਨ ਲੱਗ ਪਏ ਤਾਂ ਹਜ਼ਰਤ ਸਾਹਿਬ ਦੇ ਦਾਮਾਦ ਕ੍ਰੋਧ ਵਿੱਚ ਆ ਗਿਆ ਤੇ ਮਾਰਨ ਨੂੰ ਦੋੜਿਆ। ਕੀਰਤਨ ਦੀ ਆਵਾਜ਼ ਸੁਣਨਾ ਕੁਫ਼ਰ ਮੰਨਕੇ ਕੰਨਾਂ ਵਿੱਚ ਉਂਗਲਾਂ ਪਾ ਲਈਆਂ। ਉਂਗਲਾਂ ਕੰਨਾਂ ਵਿੱਚ ਜੁੜ ਗਈਆਂ। ਹੋਰ ਭੀ ਜਿਹੜੇ ਇਮਾਮ ਨਾਲ ਆਏ ਸਨ, ਬਾਬਾ ਜੀ ਤੋਂ ਮਾਫੀਆਂ ਮੰਗੀਆਂ ਅਤੇ ਆਪ ਨੂੰ ਨੱਬੀ (ਰੱਬ ਦਾ ਅਵਤਾਰ ਮੰਨਿਆ।) ਭਾਈ ਗੁਰਦਾਸ ਜੀ ਨੇ 15 ਵੀਂ ਵਾਰ ਦੀ ਪਉੜੀ 35 ਵਿੱਚ ਇਉਂ ਲਿਖਿਆ ਹੈ।

ਨਾਨਕ ਕਾਲਿ ਵਿਚ ਆਇਆ ਰਬੁ ਫਕੀਰੁ ਇਕੋ
ਪਹਿਚਾਨਾ॥ ਧਰਤ ਆਕਾਸ਼ ਚਹੁ ਦਿਸ ਜਾਨਾ॥

5. ਇਥੇ ਬਾਬਾ ਜੀ ਨੇ 27 ਦਿਨ ਕੀਰਤਨ ਕੀਤਾ। ਇਥੋਂ ਉਠ ਕੇ ਆਪ "ਕਫ" (ਬਗਦਾਦ ਦਾ ਇਕ ਸ਼ਹਿਰ ਹੈ ਜੋ ਮੁਹੰਮਦ ਸਾਹਿਬ ਦੇ ਪੂਰਵਜਾਂ ਦਾ ਨਗਰ ਹੈ।) ਇਥੇ ਆਪ ਜੀ ਨੇ ਤਿੰਨ ਮਹੀਨੇ 23 ਦਿਨ ਕੀਰਤਨ ਅਤੇ ਪ੍ਰਚਾਰ ਕੀਤਾ। ਇਥੇ ਇਕ ਸਲੀਮਾ ਨਾਮ ਦੀ ਮਾਈ ਗੁਰੂਜੀ ਦੇ ਕੀਰਤਨ ਤੋਂ ਅਨੰਦਤ ਹੋਈ। ਰੋਜ਼ਾਨਾ ਕੀਰਤਨ ਸੁਣਨ ਲਈ ਆਇਆ ਕਰੇ। ਇਸ ਦਾ ਪਤੀ ਉਠਾਂ ਦਾ ਵਾਪਾਰੀ ਸੀ। ਲੋਕਾਂ ਨੇ ਤਾਅਨਾ ਮਾਰਿਆ ਕਿ ਤੇਰੀ ਤੀਵੀਂ ਨਾਨਕ ਫਕੀਰ ਦਾ ਕੀਰਤਨ ਸੁਣਨ ਜਾਂਦੀ ਹੈ ਜੋ ਇਸਲਾਮਿਕ ਮਰਯਾਦਾ ਦੇ ਉਲਟ ਹੈ।

ਮਹਾਰਾਜ ਤਾਂ ਜਾਣੀ ਜਾਣ ਸਨ। ਸਲੀਆਂ ਕੀਰਤਨ ਵਿੱਚ ਮਸਤ ਸੀ। ਬਾਬਾ ਜੀ ਆਵਾਜ਼ ਮਾਰਕੇ ਜਗੀ। ਤ੍ਰਬਕ ਕੇ ਉਠੀ ਗੁਰੂਜੀ ਦੇ ਚਰਨ ਪਰਸੇ ਤਾਂ ਤ੍ਰਿਭਨ ਦੀ ਸੋਝੀ ਹੋ ਗਈ।

ਜਦੋਂ ਘਰ ਪਹੁੰਚੀ ਤਾਂ ਪਤੀ ਨੇ ਕਿਹਾ ਕੁਝ ਨਹੀਂ ਪਰ ਸਲੀਆਂ ਨੇ ਉਸ ਤੋਂ ਪਿਛਲੇ ਕੁਝ ਦਿਨਾਂ ਵਿੱਚ ਖੂਨੀ ਘਟਨਾ ਬਾਰੇ ਪੁਛਿਆ। ਇਹ ਸੀ ਬਾਬਾ ਜੀ ਦੇ ਚਰਨ ਛੋਹ ਦੀ ਕਰਾਮਾਤ। ਉਸ ਦੇ ਪਤੀ ਨੇ ਕਬੂਲ ਕੀਤਾ ਕਿ ਮੈਨੂੰ ਕਤਲ ਦੇ ਕੇਸ ਵਿੱਚ ਸਜ਼ਾ ਹੋਈ ਸੀ। ਇਕ ਸਫੈਦ ਪੋਸ਼ ਨੇ ਮੇਰੀ ਜ਼ਮਾਨਤ ਦਿੱਤੀ ਜਿਸ ਨੂੰ ਜਾਣਦਾ ਮੈਂ ਨਹੀਂ। ਦੂਜੇ ਦਿਨ ਜਦੋਂ ਸਲੀਮਾ ਆਪਣੇ ਪਤੀ ਨੂੰ ਨਾਲ ਲੈ ਕੇ ਦਰਸ਼ਨ ਕਰਨ ਗਈ ਤਾਂ ਪਤੀ ਨੂੰ ਬਾਬਾ ਜੀ ਉਹੀ ਦਿਸੇ ਜਿਸ ਨੇ ਜ਼ਮਾਨਤ ਦਿੱਤੀ ਸੀ। ਬਾਬਾ ਜੀ ਦੇ ਚਰਨਾਂ ਉਪਰ ਸੀਸ ਰੱਖ ਕੇ ਸ਼ੁਕਰਾਨਾ ਕੀਤਾ।

ਇਸੇ ਨਗਰ ਦਾ ਕਾਜ਼ੀ, ਹਾਲੀ-ਪਾਸ਼ਾ ਇਸਲਾਮਿਕ ਮਰਯਾਦਾ ਦਾ ਕੱਟਰ ਸੀ ਅਤੇ ਉਸ ਨੇ ਸਲੀਮਾ ਅਤੇ ਉਸ ਦੇ ਪਤੀ ਦੇ ਖਿਲਾਫ ਫਤਵਾ (ਬਾਈਕਾਟ) ਲਾ ਦਿੱਤਾ ਅਤੇ ਬਾਬਾ ਨਾਨਕ ਜੀ ਨੂੰ ਕਾਫ਼ਰ ਕਰਾਰ ਦਿੱਤਾ।

ਬਾਬਾ ਜੀ ਦੀ ਸੰਗਤ ਨੂੰ ਕਿਸੇ ਨੇ ਆਣਕੇ ਦਸਿਆ ਕਿ ਕਾਜ਼ੀ ਪਾਸ਼ਾ ਤਿੰਨ ਦਿਨਾਂ ਤੋਂ ਪੇਟ ਵਿੱਚ ਦਰਦ ਕਾਰਣ ਪੀੜਤ ਹੈ। ਸੰਗਤ ਨੇ ਕਾਜ਼ੀ ਨੂੰ ਲਾਅਨਤਾਂ ਦਿੱਤੀਆਂ ਪਰ ਬਾਬਾ ਜੀ ਮਰਦਾਨੇ ਨੂੰ ਕਹਿਣ ਲੱਗੇ, ਚਲੋ ਚਲਕੇ ਪਾਸ਼ਾ ਦਾ ਹਾਲ ਪੁਛੀਐ। ਪਾਸ਼ਾ ਨੂੰ ਉਸ ਦੀ ਧੀ ਨੇ ਦਸਿਆ ਬਾਬਾ ਨਾਨਕ ਤੁਹਾਨੂੰ ਮਿਲਣ ਆਏ ਹਨ, ਤਾਂ ਉਸ ਨੇ ਮਿਲਣ ਤੋਂ ਨਾ ਕਰ ਦਿੱਤੀ ਪਰ ਮਹਾਰਾਜ ਨੇ ਅੱਗੇ ਵੱਧ ਕੇ ਉਸ ਨੂੰ ਬਿਸਤਰੇ ਤੋਂ ਹੀ ਜਫ਼ੀ ਵਿੱਚ ਲੈ ਲਿਆ। ਬੀਮਾਰੀ ਉੱਡ ਗਈ। ਅੰਦਰ ਗਿਆਨ ਦਾ ਪ੍ਰਕਾਸ਼ ਹੋ ਗਿਆ। ਕੀ ਵੇਖਦਾ ਹੈ ਜਿਥੇ ਮੈਨੂੰ ਕੋਈ ਨਰਕ ਵਲ ਧਕ ਰਹੇ ਸਨ, ਬਾਬਾ ਨਾਨਕ ਦੀ ਆਵਾਜ਼ ਨੇ ਮੈਨੂੰਬਚਾਅ ਲਿਆ। ਗੁਰੂਸਾਹਿਬ ਨੇ ਉਸ ਨੂੰ ਜਪੁਜੀ ਸਾਹਿਬ (ਅਰਬੀ ਵਿੱਚ) ਦੀ ਬਖ਼ਸ਼ਿਸ਼ ਕੀਤੀ। ਸਤਿਗੁਰ ਜੀ ਮੁਰੀਦ ਅੱਜ ਤੱਕ ਜਟਾ ਜੂਟ ਹਨ।

ਸਦੀਨੇ ਵਿਖੇ ਸਯਦ ਪ੍ਰਿਥੀਪਾਲ ਸਿੰਘ ਦੇ ਪਿਤਾ ਜੀ ਨੇ ਜਪੁਜੀ ਸਾਹਿਬ ਦੀ ਉਸ ਦੇ ਹੱਥ ਵਿੱਚ ਦੇਖ ਕੇ ਗੁੱਸੇ ਵਿੱਚ ਕਿਹਾ, "ਮਦੀਨੇ ਅਸੀਂ ਕਹਾਣੀਆਂ ਪੜ੍ਹਨ ਨਹੀਂ ਆਏ। ਰਾਤ ਪੈ ਗਈ, ਮੈਂ ਜਪੁਜੀ ਸਾਹਿਬ (ਜੋ ਅਰਬੀ ਵਿੱਚ ਸੀ) ਦਾ ਪਾਠ ਕਰਕੇ ਅਰਦਾਸ ਕੀਤੀ ਕਿ ਜੇ ਇਹ ਸੱਚੀ ਹੈ ਤਾਂ ਮੇਰੇ ਤੇ ਮਿਹਰ ਕਰੋ ਤੇ ਰਾਹ ਦਸੋ। ਮੈਂ ਸੌ ਗਿਆ ਮੈਨੂੰ ਸੁਪਨੇ ਵਿੱਚ ਜੋ ਦੇਖਿਆ ਉਹ ਲਿਖ ਰਿਹਾ ਹਾਂ:

ਕਿਆਮਤ ਦਾ ਨਜ਼ਾਰਾ ਸੀ। ਇਤਨੇ ਨੂੰ ਇਸਾ ਜੀ ਆਏ ਆਪਣੀ ਉਮਤ (ਚੇਲਿਆਂ) ਨਾਲ। ਉਨ੍ਹਾਂ ਦੀ ਖਲਾਸੀ ਨਾ ਹੋਈ। ਉਹ ਸੱਚੇ ਪਾਸੇ ਬਾਬਾ ਨਾਨਕ ਦੀ ਪਾਲਕੀ ਨੂੰ ਮੱਥਾ ਟੇਕ ਕੇ ਖਲੋ ਗਏ। ਫਿਰ ਮਸਾ ਜੀ ਆਪਣੇ ਚੇਲਿਆਂ ਸਮੇਤ ਆਏ। ਪਰ ਉਹ ਭੀ ਪਾਲਕੀ ਨੂੰ ਮੱਥਾ ਟੇਕ ਕੇ ਖਲੋ ਗਏ। ਤੀਜੇ ਪੈਗੰਬਰ ਦਾਉਦ ਜੀ ਆਏ, ਉਨ੍ਹਾਂ ਦਾ ਉਹੀ ਹਸ਼ਰ ਹੋਇਆ। ਆਖੀਰ ਤੇ ਮੁਹੰਮਦ ਸਾਹਿਬ ਆਏ ਆਪਣੀ ਉਮਤ ਨਾਲ। ਫਿਰ ਆਵਾਜ਼ ਆਈ ਬਾਬਾ ਨਾਨਕ ਫਕੀਰ ਆ ਰਹੇ ਹਨ। ਆਪਣੇ ਪਿਛੇ ਕੇਸਰੀ ਨਿਸ਼ਾਨ ਲੈ ਵਾਹਿਗੁਰੂਵਾਹਿਗੁਰੂਕਰ ਰਹੇ ਹਨ। ਆਪ ਨੇ ਗੋਲ ਦਸਤਾਰ ਸਜਾਈ ਹੋਈ ਸੀ। ਆਪ ਦੇ ਹੱਥ ਗੋਡਿਆਂ ਤਕ ਸਨ। ਉਥੇ ਜਿਤਨੇ ਲੋਗ ਆਏ ਸਨ ਸਭ ਆਪਣੇ ਦੁਖੜੇ ਭੁਲ ਗਏ ਤੇ ਵਾਹਿਗੁਰੂ ਵਾਹਿਗੁਰੂ ਦਾ ਜਾਪ ਕਰਨ ਲੱਗ ਪਏ। ਸਵੇਰੇ ਪਿਤਾ ਜੀ ਨੂੰ ਸੁਫਨਾ ਸੁਣਾਇਆ ਪਰ ਉਨ੍ਹਾਂ ਉੱਤੇ ਅਜੇ ਮਿਹਰ ਨਹੀਂ ਸੀ ਹੋਈ।

ਇਸ ਸੁਪਨੇ ਵਿੱਚ ਬਾਬਾ ਨਾਨਕ ਦੀ ਕਲਾ ਵਰਤੀ ਤੇ ਸਯਦ ਪ੍ਰਿਥੀਪਾਲ ਸਿੰਘ ਨੇ ਅੰਮ੍ਰਿਤ ਛਕਿਆ।

ਸਭ ਆਖੋ ਧੰਨ ਗੁਰੂਨਾਨਕ॥ ਧੰਨ ਗੁਰੂਨਾਨਕ॥

**********

## ਸ੍ਰੀ ਗੁਰੂ ਨਾਨਕ ਦੇਵ ਜੀ ਦਾ 550 ਪ੍ਰਕਾਸ਼ ਪੁਰਬ

**ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਨਵੰਬਰ 2019 ਤੱਕ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਸਾਰੇ ਅੰਕ ਗੁਰੂ ਨਾਨਕ ਦੇਵ ਜੀ ਦੇ 550 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਹੋਣਗੇ। ਸੋ ਲੇਖਕਾਂ, ਕਵੀਆਂ ਨੂੰ ਬੇਨਤੀ ਹੈ ਕਿ ਅਕਤੂਬਰ ਤਕ ਇਸੀ ਨਾਲ ਸਬੰਧਤ ਰਚਨਾਵਾਂ ਭੇਜੀਆਂ ਜਾਣ ਜੇ ਕੋਈ ਇਕੱਠੀਆਂ ਰਚਨਾਵਾਂ ਭੇਜਣਾ ਚਾਹੇ ਤਾਂ ਮਹੀਨਾ ਜਿਸ ਵਿੱਚ ਪ੍ਰਕਾਸ਼ਿਕ ਕਰਨ ਦੇ ਚਾਹਵਾਨ ਹੋਵੇ ਜ਼ਰੂਰ ਲਿਖਣ**

*ਮੁੱਖ ਸੰਪਾਦਕ*

# ਉਨ੍ਹਾਂ 40,000 ਸਿੰਘ ਅਤੇ ਸਿੰਘਣੀਆਂ ਨੂੰ ਜਿਨ੍ਹਾਂ ਨੇ ਫਰਵਰੀ 5, 1762 ਨੂੰ ਧਰਮ ਹੇਤ ਕੁਰਬਾਨੀਆਂ ਦਿੱਤੀਆਂ ਨੂੰ ਸ਼ਰਧਾਂਜਲੀ (ਵੱਡਾ ਘੱਲੂਘਾਰਾ)

ਡਾ. ਅੰਮ੍ਰਿਤ ਕੌਰ
ਸੇਵਾ ਮੁਕਤ ਪ੍ਰੋਫੈਸਰ ਪੰਜਾਬੀ ਯੂਨੀਵਰਸਿਟੀ
ਪਟਿਆਲਾ, ਪੰਜਾਬ

ਜੈਨ ਖਾਨ ਨੇ ਅਬਦਾਲੀ ਨੂੰ ਉੱਤਰ ਦਿੱਤਾ, "ਸਿੰਘਾਂ ਨੂੰ ਅੱਗੋਂ ਘੇਰਨਾ ਬਹੁਤ ਔਖਾ ਹੈ। ਦੇਖਣ ਨੂੰ ਇਹ ਥੋੜ੍ਹੇ ਦਿਸਦੇ ਹਨ ਪਰ ਲੜਨ ਸਮੇਂ ਪਤਾ ਨਹੀਂ ਇਹ ਜ਼ਿਆਦਾ ਕਿਉਂ ਦਿਸਦੇ ਹਨ?" ਜੈਨ ਖਾਨ ਨੇ ਅਬਦਾਲੀ ਨੂੰਸਲਾਹ ਦਿੱਤੀ ਕਿ ਉਹ ਖੁਦ ਹੀ ਵਹੀਰ ਦਾ ਖਿਆਲ ਛੱਡ ਕੇ ਖਾਲਸਾ ਜੱਥਿਆਂ ਨੂੰ ਅੱਗੋਂ ਤੋਂ ਰੋਕੇ। ਇਸ ਲਈ ਅਬਦਾਲੀ ਨੇ ਆਪ ਵੀ ਸਿੰਘਾਂ ਨੂੰ ਘੇਰਨ ਦੀ ਕੋਸ਼ਸ਼ ਕੀਤੀ। ਪਰ ਸਿੰਘ ਅੱਗੇ ਨੂੰ ਵਧਦੇ ਗਏ ਤੇ ਅਬਦਾਲੀ ਨੂੰ ਰੋਕਦੇ ਹੋਏ ਉਹ ਛੇ ਕਿਲੋਮੀਟਰ ਹੋਰ ਅੱਗੇ ਚਲੇ ਗਏ। ਸਰਦਾਰ ਚੜ੍ਹਤ ਸਿੰਘ ਜੋ ਕਿ ਬਾਅਦ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਦਾਦਾ ਜੀ ਬਣੇ, ਵਹੀਰ ਦੇ ਵਿੱਚ ਰਹਿ ਕੇ ਦੁਸ਼ਮਣ ਨੂੰ ਰੋਕਦੇ ਰਹੇ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਜੋ ਕਿ ਇਸ ਸਾਰੀ ਕਾਰਵਾਈ ਦੇ ਜਰਨੈਲ ਸਨ ਦੇ ਸਰੀਰ ਤੇ 22 ਜ਼ਖ਼ਮ ਹੋ ਗਏ ਸਨ ਤੇ ਉਨ੍ਹਾਂ ਦਾ ਘੋੜਾ ਫੱਟੜ ਹੋਣ ਕਰਕੇ ਉਨ੍ਹਾਂ ਨੂੰ ਇੱਕ ਹੋਰ ਸਿੰਘ ਦਾ ਘੋੜਾ ਲੈਣਾ ਪਿਆ ਸੀ। ਹੁਣ ਸਿੰਘ ਆਪਣੀ ਵਹੀਰ ਅਤੇ ਆਪਣੇ ਜੱਥੇਦਾਰ ਨੂੰ ਬਚਾਉਂਦੇ ਹੋਏ ਪਿੱਛੇ ਵੱਲ ਨੂੰ ਜਾ ਰਹੇ ਸਨ।

ਸਿੰਘਾਂ ਨੇ ਫਿਰ ਹਮਲਾ ਕਰ ਕੇ ਆਪਣੀ ਵਹੀਰ ਨੂੰ ਅਬਦਾਲੀ ਦੀ ਸਿੱਧੀ ਮਾਰ ਵਿੱਚੋਂ ਕੱਢ ਲਿਆ ਪਰ ਅੱਗੇ ਕੁਤਬਾ ਤੇ ਬਾਹਮਣੀਆਂ ਪਿੰਡ ਜੋ ਹੁਣ ਜ਼ਿਲ੍ਹਾ ਬਰਨਾਲਾ ਵਿੱਚ ਪੈਂਦੇ ਹਨ, ਆ ਗਏ ਸਨ ਜੋ ਕਿ ਮੁਸਲਮਾਨ ਅਬਾਦੀ ਵਾਲੇ ਸਨ। ਇਹ ਦੋਵੇਂ ਪਿੰਡ ਇੱਕ ਦੂਜੇ ਤੋਂ ਡੇਢ ਕੁ ਕਿਲੋਮੀਟਰ ਦੀ ਵਿੱਥ ਤੇ ਬਰਨਾਲਾ-ਰਾਏਕੋਟ ਸੜਕ ਉੱਪਰੋਂ ਲੰਘਦੀ ਬਠਿੰਡਾ ਬਰਾਂਚ ਨਹਿਰ ਦੇ ਨੇੜੇ ਹੀ ਵਸੇ ਹੋਏ ਹਨ। ਇਹ ਸਾਰਾ ਇਲਾਕਾ ਬੀਆਬਾਨ ਤੇ ਰੇਤਲੇ ਟਿੱਬਿਆਂ ਵਾਲਾ ਸੀ। ਇਨ੍ਹਾਂ ਪਿੰਡਾਂ ਵਿੱਚ ਜਿਹੜੇ ਹਿੰਦੂ ਤੇ ਸਿੱਖ ਰਹਿੰਦੇ ਸਨ ਉਹ ਆਪਣੇ ਘਰਾਂ ਨੂੰ ਛੱਡ ਕੇ ਜਾ ਚੁੱਕੇ ਸਨ। ਜਿਉਂ ਹੀ ਵਹੀਰ ਇਨ੍ਹਾਂ ਦੋਹਾਂ ਪਿੰਡਾਂ ਵਿੱਚ ਵੜੀ ਪਿੰਡ ਵਾਲੇ ਸਿੰਘਾਂ ਨੂੰ ਲੁੱਟਣ ਤੇ ਕੁੱਟਣ ਲੱਗ ਪਏ। ਗੁਰਮ ਪਿੰਡ ਤੋਂ ਤੁਰਿਆ ਸਿੰਘਾਂ ਦਾ ਕਾਫਲਾ ਪਿਆਸਾ ਹੀ ਤੁਰਿਆ ਆ ਰਿਹਾ ਸੀ। ਇਹ 45-50 ਕਿਲੋਮੀਟਰ ਦਾ ਪੈਂਡਾ ਉਨ੍ਹਾਂ ਨੇ ਲੜਦਿਆਂ ਤੇ ਭੱਜਦਿਆਂ ਹੀ ਤੈਅ ਕੀਤਾ ਸੀ। ਕੁਤਬਾ ਤੇ ਬਾਹਮਣੀਆਂ ਪਿੰਡਾਂ ਦੇ ਲੋਕਾਂ ਨੇ ਸਿੱਖਾਂ ਦੇ ਪਰਵਾਰਾਂ ਦਾ ਬਹੁਤ ਬੁਰਾ ਹਾਲ ਕੀਤਾ। ਹੁਣ ਇਹ ਦੋਵੇਂ ਪਿੰਡ ਸਿੱਖ ਅਬਾਦੀ ਵਾਲੇ ਹਨ ਪਰ ਉਸ ਸਮੇਂ ਇਹ ਦੋਵੇਂ ਪਿੰਡ ਮੁਸਲਮਾਨ ਅਬਾਦੀ ਵਾਲੇ ਸਨ। ਜੋ ਸਿੱਖ ਉਨ੍ਹਾਂ ਦੇ ਘਰਾਂ ਵਿੱਚ ਲੁਕਣ ਲਈ ਜਾਂਦੇ ਸਨ ਉਹ ਉਨ੍ਹਾਂ ਨੂੰ ਬਾਹਰ ਕੱਢ ਕੇ ਨਾਲੇ ਲੁੱਟ ਲੈਂਦੇ ਸਨ ਤੇ ਨਾਲੇ ਮਾਰ ਦਿੰਦੇ ਸਨ। ਕਈ ਸਿੱਖ ਪਿੰਡ ਤੋਂ ਬਾਹਰ ਬਣੇ ਪਾਥੀਆਂ ਦੇ ਗੁਹਾਰਿਆਂ ਵਿੱਚ ਲੁਕ ਗਏ ਤੇ ਕਈ ਜਵਾਰ, ਬਾਜਰਾ ਤੇ ਮੱਕੀ ਦੇ ਮਿਨਾਰਾਂ ਵਿੱਚ ਲੁਕ ਗਏ। ਦੁਸ਼ਮਣ ਦੀ ਫੌਜ ਨੇ ਤੇ ਸਥਾਨਕ ਲੋਕਾਂ ਨੇ ਇਨ੍ਹਾਂ ਮਿਨਾਰਾਂ ਨੂੰ ਅੱਗਾਂ ਲਾ ਦਿੱਤੀਆਂ ਜਿਸ ਨਾਲ ਬਹੁਤ ਭਾਰੀ ਗਿਣਤੀ ਵਿੱਚ ਬੱਚੇ, ਇਸਤਰੀਆਂ ਤੇ ਬਜ਼ੁਰਗ ਅੱਗ ਵਿੱਚ ਝੁਲਸ ਕੇ ਮਰ ਗਏ। ਚਾਰੇ ਪਾਸੇ ਕੁਰਲਾਹਟ ਮਚ ਗਈ। ਜਦੋਂ ਸਰਦਾਰ ਚੜ੍ਹਤ ਸਿੰਘ ਨੇ ਦੇਖਿਆ ਕਿ ਦੁਸ਼ਮਣ ਦੀ ਫੌਜ ਸਿੱਖਾਂ ਨੂੰ ਅੱਗਾਂ ਲਗਾ ਕੇ ਸਾੜ ਰਹੀ ਹੈ ਤਾਂ ਉਹ ਆਪਣਾ ਜੱਥਾ ਲੈ ਕੇ ਇੱਕਦਮ ਕੁਤਬਾ ਪਿੰਡ ਪਹੁੰਚੇ। ਉਨ੍ਹਾਂ ਦੇ ਜੱਥੇ ਨੇ ਸਥਾਨਕ ਲੋਕਾਂ ਨੂੰ ਮਾਰ-ਮਾਰ ਕੇ ਉਨ੍ਹਾਂ ਦੀਆਂ ਲਾਸ਼ਾਂ ਦੇ ਢੇਰ ਲਗਾ ਦਿੱਤੇ। ਉਨ੍ਹਾਂ ਦੀਆਂ ਹੀ ਲਗਾਈਆਂ ਅੱਗਾਂ ਨਾਲ ਉਨ੍ਹਾਂ ਦੇ ਘਰ ਸਾੜ ਦਿੱਤੇ ਤੇ ਉਨ੍ਹਾਂ ਦੇ ਬਚੇ ਹੋਏ ਬਾਜਰੇ ਤੇ ਮੱਕੀ ਦੇ ਮਿਨਾਰਾਂ ਨੂੰ ਅੱਗ ਲਗਾ ਕੇ ਸਾੜ ਦਿੱਤਾ ਜਿਸ ਨਾਲ ਸਥਾਨਕ ਲੋਕ ਜਾਨ ਬਚਾਉਣ ਲਈ ਅਫ਼ਗਾਨ ਸੈਨਾ ਵੱਲ ਭੱਜ ਗਏ। ਅਫਗਾਨ ਸੈਨਾ ਦਾ ਵੀ

ਬੁਰਾ ਹਾਲ ਹੋ ਰਿਹਾ ਸੀ। ਮਾਲੇਰਕੋਟਲੇ ਅਤੇ ਸਰਹਿੰਦ ਦੀਆਂ ਫੌਜਾਂ ਦਾ ਖਾਲਸੇ ਨੇ ਕਚੂਮਰ ਹੀ ਕੱਢ ਦਿੱਤਾ ਸੀ। ਅਬਦਾਲੀ ਦੀਆਂ ਫੌਜਾਂ ਨੇ ਕਈ ਵਾਰ ਸਿੱਖਾਂ ਵੱਲੋਂ ਵਹੀਰ ਦੇ ਦੁਆਲੇ ਕੀਤੀ ਗਈ ਨਾਕਾਬੰਦੀ ਨੂੰ ਤੋੜਿਆ ਤੇ ਗੈਰ-ਲੜਾਕੂ ਸਿੱਖਾਂ ਦਾ ਘਾਣ ਬੱਚਾ ਪੀੜਿਆ। ਪਰ ਹਰ ਵਾਰ ਸਿੱਖਾਂ ਨੇ ਵਹੀਰ ਦੁਆਲੇ ਦੁਬਾਰਾ ਘੇਰਾਬੰਦੀ ਕੀਤੀ ਤੇ ਵਹੀਰ ਨੂੰਅੱਗੇ ਨੂੰ ਚਲਦੀ ਰੱਖਿਆ।

ਭੰਗੂ ਅਨੁਸਾਰ ਕੁਤਬਾ ਪਿੰਡ ਤੋਂ ਬਾਹਰ ਵਾਰ ਇੱਕ ਬਹੁਤ ਵੱਡੀ ਪਾਣੀ ਦੀ ਢਾਬ ਸੀ। ਦੋਵੇਂ ਫੌਜਾਂ ਦੁਪਹਿਰ ਤੋਂ ਬਾਅਦ ਉੱਥੇ ਪਹੁੰਚ ਚੁੱਕੀਆਂ ਸਨ। ਦੋਹਾਂ ਧਿਰਾਂ ਦੇ ਸੈਨਿਕ ਜੋ ਕਿ ਬਹੁਤ ਥੱਕੇ ਟੁੱਟੇ ਤੇ ਪਿਆਸੇ ਸਨ ਇਸ ਵਿੱਚ ਵੜ ਗਏ। ਇਸ ਢਾਬ ਦੇ ਦੋਵੇਂ ਪਾਸੇ ਦੋਵਾਂ ਧਿਰਾਂ ਦੇ ਸੈਨਿਕਾਂ ਨੇ ਪਾਣੀ ਪੀਤਾ। ਜਿਨ੍ਹਾਂ ਅਫ਼ਗਾਨਾਂ ਦੇ ਘੋੜੇ ਢਾਬ ਵਿੱਚ ਵੜ ਗਏ ਸਨ ਉਹ ਅਫ਼ਗਾਨ ਧਰਤੀ ਉੱਤੇ ਹੀ ਲੰਮੇ ਪੈ ਗਏ। ਸੰਨ 1970-71 ਤੱਕ ਇਹ ਢਾਬ ਮੂਲ ਰੂਪ ਵਿੱਚ ਮੌਜੂਦ ਸੀ ਤੇ ਇਸ ਦੇ ਇੱਕ ਕੰਢੇ ਤੇ ਨਿਸ਼ਾਨ ਸਾਹਿਬ ਝੂਲਦੇ ਸਨ। ਪਰ ਹੁਣ ਇਸ ਢਾਬ ਵਾਲੀ ਥਾਂ ਨੂੰ ਮਿੱਟੀ ਨਾਲ ਭਰ ਕੇ ਇਸ ਨੂੰ ਵਾਹਕ ਜ਼ਮੀਨ ਨਾਲ ਮਿਲਾ ਦਿੱਤਾ ਗਿਆ ਹੈ ਕਿਉਂਕਿ ਇਹ ਢਾਬ ਮੁਰੱਬਾਬੰਦੀ ਸਮੇਂ ਕਿਸਾਨਾਂ ਨੂੰ ਅਲਾਟ ਕਰ ਦਿੱਤੀ ਗਈ ਸੀ। ਕੁੱਝ ਥਾਂ ਮੱਲ ਕੇ ਇੱਥੇ ਇੱਕ ਛੋਟਾ ਜਿਹਾ ਗੁਰਦੁਆਰਾ ਗੁਰਦੁਆਰਾ ਢਾਬ ਸਾਹਿਬ ਉਸਾਰਿਆ ਗਿਆ ਹੈ। ਗਿਆਨ ਸਿੰਘ ਨੇ ਪਾਣੀ ਵਾਲੀ ਢਾਬ ਪਿੰਡ ਹਠੂਰ, ਜ਼ਿਲ੍ਹਾ ਲੁਧਿਆਣਾ ਵਿਖੇ ਦੱਸੀ ਹੈ। ਪਿੰਡ ਹਠੂਰ ਕੁਤਬਾ-ਬਾਹਮਣੀਆ ਤੋਂ ਅੱਗੇ ਪਰ ਇੱਕ ਪਾਸੇ ਅੱਠ-ਦਸ ਕਿਲੋਮੀਟਰ ਦੀ ਵਿੱਥ 'ਤੇ ਹੈ।

ਜਦੋਂ ਅਫਗਾਨ ਸੈਨਿਕਾਂ ਨੇ ਮਾਲਵੇ ਵੱਲੋਂ ਸਿੱਖਾਂ ਦੇ ਜੱਥੇ ਜੈਕਾਰੇ ਬੁਲਾਉਂਦੇ ਹੋਏ ਸੁਣੇ ਤਾਂ ਉਹ ਡਰ ਗਏ ਤੇ ਪਿੱਛੇ ਨੂੰਹਟਣੇ ਸ਼ੁਰੂ ਹੋ ਗਏ। ਸਥਾਨਕ ਲੋਕਾਂ ਤੋਂ ਅਫ਼ਗਾਨਾਂ ਨੂੰ ਇਹ ਵੀ ਪਤਾ ਲੱਗ ਚੁੱਕਿਆ ਸੀ ਕਿ ਅੱਗੇ ਸਿੱਖਾਂ ਦੇ ਪਿੰਡ ਹਨ ਤੇ ਪਾਣੀ ਦੀਆਂ ਢਾਬਾਂ ਬਹੁਤ ਦੂਰ-ਦੂਰ ਹਨ। ਇਸ ਸਮੇਂ ਲੜਾਈ ਬੰਦ ਹੋ ਗਈ ਤੇ ਮੁੜ ਕਿਸੇ ਧਿਰ ਵੱਲੋਂ ਸ਼ੁਰੂ ਨਾ ਕੀਤੀ ਗਈ।

ਮਾਲਵੇ ਵੱਲੋਂ ਆਏ ਜੱਥੇ ਸਿੰਘਾਂ ਦੀ ਵਹੀਰ ਨੂੰ ਆਪਣੇ ਘੇਰੇ ਵਿੱਚ ਲੈ ਕੇ ਅੱਗੇ ਮਾਲਵੇ ਦੇ ਪਿੰਡਾਂ ਵਿੱਚ ਲੈ ਗਏ। ਜਦੋਂ ਤੱਕ ਪਰਵਾਰਾਂ ਦੀ ਵਹੀਰ ਦੂਰ ਤੱਕ ਨਹੀਂ ਨਿਕਲ ਗਈ ਦਲ ਖਾਲਸਾ ਦੁਸ਼ਮਣ ਦੇ ਅੱਗੇ ਹੀ ਡੱਟਿਆ ਰਿਹਾ। ਕਈ ਲੇਖਕਾਂ ਦਾ ਵਿਚਾਰ ਹੈ ਕਿ ਪਿੰਡਗਹਿਲ, ਜ਼ਿਲ੍ਹਾ ਬਰਨਾਲਾ ਜੋ ਕਿ ਮਾਲੇਰਕੋਟਲਾ ਵੱਲੋਂ ਕੁਤਬਾ-ਬਾਹਮਣੀਆ ਤੋਂ ਤਕਰੀਬਨ ਪੰਦਰਾਂ ਕਿਲੋਮੀਟਰ ਅੱਗੇ ਹੈ, ਵਿੱਚ ਵੀ ਦੋਹਾਂ ਫੌਜਾਂ ਦੀ ਲੜਾਈ ਚਾਲੂਰਹੀ।

ਇਸ ਮਹਾਂਯੁੱਧ ਵਿੱਚ ਜੋ ਕਿ ਕਈ ਪਿੰਡਾਂ ਵਿੱਚ ਫੈਲਿਆ ਰਿਹਾ ਕਿਸੇ ਵੀ ਧਿਰ ਨੂੰ ਜੇਤੂਨਹੀਂ ਕਿਹਾ ਜਾ ਸਕਦਾ। ਸੁਖਦਿਆਲ ਸਿੰਘ ਅਨੁਸਾਰ ਇਸ ਲੜਾਈ ਵਿੱਚ ਅਫ਼ਗਾਨਾਂ ਨੂੰਵੀ ਬਹੁਤ ਮਾਰ ਪਈ ਪਰ ਹਮਲਾਵਰ ਹੋਣ ਕਰਕੇ ਉਨ੍ਹਾਂ ਦੇ ਨੁਕਸਾਨ ਨੂੰ ਉਭਾਰਿਆ ਨਹੀਂ ਗਿਆ ਤੇ ਇਸ ਗੱਲ ਦੀ ਸੰਭਾਵਨਾ ਵੀ ਹੈ ਕਿ ਸਿੰਘਾਂ ਨਾਲੋਂ ਜ਼ਿਆਦਾ ਅਫਗਾਨ ਸੈਨਿਕ ਮਾਰੇ ਗਏ ਹੋਣ।

ਮੁਸਲਮਾਨੀ ਅਬਾਦੀ ਹੋਣ ਕਰਕੇ ਕੁੱਪ-ਰਹੀੜੇ ਵਿੱਚ ਅਤੇ ਕੁਤਬਾ-ਬਾਹਮਣੀਆਂ ਵਿੱਚ ਵੱਡੇ ਘੱਲੂਘਾਰੇ ਦੇ ਸ਼ਹੀਦਾਂ ਦੀ ਯਾਦ ਵਿੱਚ ਬਹੁਤ ਦੇਰ ਤੱਕ ਕੋਈ ਗੁਰਦੁਆਰਾ ਨਹੀਂ ਸੀ ਬਣਾਇਆ ਗਿਆ। ਹੁਣ ਪਿੰਡ ਰਹੀੜਾ ਵਿਖੇ ਵੱਡੇ ਘੱਲੂਘਾਰੇ ਵਿੱਚ ਸ਼ਹੀਦ ਹੋਏ ਸਿੰਘਾਂ, ਸਿੰਘਣੀਆਂ ਤੇ ਭੁਜੰਗੀਆਂ ਦੀ ਪਵਿੱਤਰ ਯਾਦ ਵਿੱਚ ਗੁਰਦੁਆਰਾ ਸ਼ਹੀਦ ਗੰਜ ਵੱਡਾ ਘੱਲੂਘਾਰਾ ਸਾਹਿਬ ਸੁਸ਼ੋਭਿਤ ਹੈ। ਇਸ ਤੋਂ ਇਲਾਵਾ ਇਸ ਗੁਰਦੁਆਰੇ ਦੇ ਨੇੜੇ ਹੀ ਇਸੇ ਨਾਂ ਦਾ ਇੱਕ ਹੋਰ ਗੁਰਦੁਆਰਾ ਸਾਹਿਬ ਵੀ ਸੁਸ਼ੋਭਿਤਸੀ ਜਿਸ ਦੀ ਥਾਂ 'ਤੇ ਹੁਣ ਸ਼ਹੀਦਾਂ ਦੀ ਯਾਦਗਾਰ ਉਸਾਰੀ ਗਈ ਹੈ। ਇੱਥੋਂ ਦੇ ਰੇਲਵੇ ਸਟੇਸ਼ਨ ਦਾ ਨਾਂ ਵੀ 'ਘੱਲੂਘਾਰਾ ਰਹੀੜਾ ਰੇਲਵੇ ਸਟੇਸ਼ਨ' ਰੱਖਿਆ ਗਿਆ ਹੈ।

ਕੁਤਬਾ ਪਿੰਡ ਵਿਖੇ ਇਸ ਘੱਲੂਘਾਰੇ ਦੇ ਸ਼ਹੀਦਾਂ ਦੀ ਪਵਿੱਤਰ ਯਾਦ ਵਿੱਚ ਗੁਰਦੁਆਰਾ ਅਤਿ ਵੱਡਾ ਘੱਲੂਘਾਰਾ ਸਾਹਿਬ ਅਤੇ ਗੁਰਦੁਆਰਾ ਢਾਬ ਸਾਹਿਬ ਸੁਸ਼ੋਭਿਤ ਹਨ।

ਜਦੋਂ ਸਿੱਖ ਮਾਲਵੇ ਦੇ ਪਿੰਡਾਂ ਵਿੱਚ ਪਹੁੰਚੇ ਤਾਂ ਪਿੰਡਾਂ ਦੇ ਪਿੰਡ ਉਨ੍ਹਾਂ ਲਈ ਭਾਂਤ-ਭਾਂਤ ਦੇ ਖਾਣੇ ਤੇ ਦੁੱਧ ਲੈ ਕੇ ਪਹੁੰਚ ਗਏ। ਹਰ ਸਿੱਖ ਪਰਵਾਰ ਅਤੇ ਹਰ ਘੋੜਾ ਜ਼ਖਮੀ ਸੀ। ਤੰਬੂਲਾ ਕੇ ਵੈਦਾਂ ਤੇ ਹਕੀਮਾਂ ਨੂੰ ਬੁਲਾ ਕੇ ਜ਼ਖਮੀ ਸਿੰਘ, ਸਿੰਘਣੀਆਂ ਦੀ ਮਲ੍ਹਮ ਪੱਟੀ ਕੀਤੀ ਗਈ।

ਇਤਿਹਾਸਕਾਰਾਂ ਅਨੁਸਾਰ ਇਹ ਸਮੁੱਚਾ ਘੱਲੂਘਾਰਾ 5 ਫਰਵਰੀ, 1762 ਨੂੰ ਅਰਥਾਤ ਇੱਕੋ ਦਿਨ ਲਗਾਤਾਰ 45-50 ਕਿਲੋਮੀਟਰ ਦੇ ਲੰਮੇ ਖੇਤਰ ਵਿੱਚ ਵਾਪਰਿਆ। ਇਸ ਵਿੱਚ ਕੁੱਪ-ਰਹੀੜਾ,

ਕੁਤਬਾ-ਬਾਹਮਣੀਆ, ਗਹਿਲ ਅਤੇ ਹਠੂਰ ਪਿੰਡਾਂ ਦੇ ਨਾਮ ਲਏ ਜਾਂਦੇ ਹਨ। ਗਹਿਲ ਨੂੰ ਛੱਡ ਕੇ ਬਾਕੀ ਸਾਰੇ ਪਿੰਡ ਉਸ ਸਮੇਂ ਮੁਸਲਮਾਨੀ ਅਬਾਦੀ ਵਾਲੇ ਸਨ। ਗਹਿਲ ਪਿੰਡ ਵਿੱਚ ਸੱਤਵੇਂ ਪਾਤਿਸ਼ਾਹ ਦੀ ਯਾਦ ਵਿੱਚ ਜੋ ਗੁਰਦੁਆਰਾ ਸ੍ਰੀ ਗੁਰੂ ਹਰਿ ਰਾਇ ਸਾਹਿਬ ਪਾਤਿਸ਼ਾਹੀ ਸੱਤਵੀਂ ਸੁਸ਼ੋਭਿਤ ਹੈ ਉਸ ਦੀ ਜੂਹ ਵਿੱਚ ਇਸ ਘੱਲੂਘਾਰੇ ਦੀ ਯਾਦ ਵਿੱਚ ਇੱਕ ਗੁਰਦੁਆਰਾ ਸਾਹਿਬ ਉਸਾਰਿਆ ਗਿਆ ਹੈ।

ਇਹ ਅਫਗਾਨਾਂ ਵੱਲੋਂ ਇੱਕੋ ਇੱਕ ਦਿਨ ਵਿੱਚ ਕੀਤਾ ਗਿਆ ਬਹੁਤ ਭਿਅੰਕਰ ਕਤਲੇਆਮ ਸੀ ਜਿਸ ਵਿੱਚ ਸਿੱਖਾਂ ਨੂੰ ਕੁਚਲਣ ਦੀ ਕੋਸ਼ਸ਼ ਕੀਤੀ ਗਈ ਸੀ। ਦੂਜੇ ਪਾਸੇ ਜਿਹੜੇ ਕੁਤਬਾ ਅਤੇ ਬਾਹਮਣੀਆ ਪਿੰਡਾਂ ਦੇ ਲੋਕ ਸਿੱਖਾਂ ਨਾਲ ਲੜੇ ਸਨ ਸਿੱਖ ਸੈਨਿਕਾਂ ਵੱਲੋਂ ਉਨ੍ਹਾਂ ਦਾ ਵੀ ਵੱਡੀ ਪੱਧਰ ਤੇ ਕਤਲੇਆਮ ਕੀਤਾ ਗਿਆ ਸੀ। ਇਸ ਘੱਲੂਘਾਰੇ ਵਿੱਚ ਅਫ਼ਗਾਨਾਂ ਦਾ ਵੀ ਬਹੁਤ ਭਾਰੀ ਨੁਕਸਾਨ ਹੋਇਆ। ਇਸ ਨੁਕਸਾਨ ਤੋਂ ਡਰਦੇ ਮਾਰੇ ਹੀ ਅਬਦਾਲੀ ਪਿੱਛੇ ਮੁੜਿਆ ਸੀ। ਅਬਦਾਲੀ ਦਿਲੋਂ ਸ਼ਰਮਿੰਦਾ ਸੀ ਕਿ ਜਨਵਰੀ, 1761 ਵਿੱਚ ਉਹ ਲਗਭਗ ਤਿੰਨ ਲੱਖ ਦੀ ਗਿਣਤੀ ਵਿੱਚ ਇਕੱਠੀ ਹੋਈ ਮਰਾਠਾ ਸੈਨਾ ਨੂੰ ਪੂਰੀ ਤਰ੍ਹਾਂ ਕੁਚਲ ਸਕਿਆ ਸੀ ਪਰ ਇਸ ਘੱਲੂਘਾਰੇ ਵਿੱਚ 50-60 ਹਜ਼ਾਰ ਦੀ ਗਿਣਤੀ ਵਾਲੇ ਦਲ ਖਾਲਸਾ ਨੂੰ ਉਹ ਘੇਰ ਕੇ ਨਹੀਂ ਸੀ ਮਾਰ ਸਕਿਆ। ਅਬਦਾਲੀ ਸ਼ਾਮ ਹੋਣ 'ਤੇ ਕੁਤਬਾ- ਬਾਹਮਣੀਆਂ ਪਿੰਡਾਂ ਵਿੱਚ ਲੜਨੋ ਹਟ ਗਿਆ ਸੀ। ਲੜਨ ਤੋਂ ਹਟਣ ਦੀ ਪਹਿਲ ਅਬਦਾਲੀ ਨੇ ਕੀਤੀ ਸੀ। ਸਰ ਜਾਦੂਨਾਥ ਸਰਕਾਰ ਨੇ ਆਪਣੀ ਪੁਸਤਕ ਫੌਲ ਆਫ਼ ਦੀ ਮੁਗ਼ਲ ਐਮਪਾਇਰ ਵਿੱਚ ਲਿਖਿਆ ਹੈ ਕਿ ਘੱਲੂਘਾਰੇ ਵਿੱਚ ਅਬਦਾਲੀ ਸਿੱਖਾਂ ਨੂੰ ਕੁਚਲਣ ਵਿੱਚ ਅਸਫ਼ਲ ਰਿਹਾ।

ਦੋ ਕੁ ਮਹੀਨਿਆਂ ਤੋਂ ਪਿੱਛੋਂ 1762 ਈ. ਦੀ ਵਿਸਾਖੀ ਦੇ ਮੌਕੇ 'ਤੇ ਜਦੋਂ ਥੱਕਿਆ ਟੁੱਟਿਆ ਖਾਲਸਾ ਮੁੜ ਤੋਂ ਤਿਆਰ-ਬਰ-ਤਿਆਰ ਹੋਇਆ ਤਾਂ ਉਸ ਨੇ ਸਭ ਤੋਂ ਪਹਿਲਾਂ ਕੁੱਪ-ਰਹੀੜਾ ਅਤੇ ਕੁਤਬਾ-ਬਾਹਮਣੀਆਂ ਪਿੰਡਾਂ ਨੂੰ ਉਜਾੜਨ ਦਾ ਕੰਮ ਕੀਤਾ। ਰਹੀੜੇ ਦਾ ਥੇਹ ਜੋ ਕਿ ਗੁਰਦੁਆਰੇ ਦੇ ਕੋਲ ਹੀ ਹੈ ਇਸ ਉਜਾੜੇ ਦੀ ਗਵਾਹੀ ਪੇਸ਼ ਕਰਦਾ ਹੈ। ਇਸ ਸਮੇਂ ਇਸ ਥੇਹ ਦੇ ਉਪਰ 125 ਫੁੱਟ ਉੱਚਾਨਿਸ਼ਾਨ ਸਾਹਿਬ ਝੂਲ ਰਿਹਾ ਹੈ।

ਇਸ ਘੱਲੂਘਾਰੇ ਵਿੱਚ ਸ਼ਹੀਦ ਹੋਏ ਸਿੱਖਾਂ ਦੀ ਗਿਣਤੀ ਬਾਰੇ ਇਤਿਹਾਸਕਾਰਾਂ ਦੀ ਵੱਖੋ-ਵੱਖ ਰਾਇ ਹੈ। ਸਰ ਜਾਦੂਨਾਥ ਸਰਕਾਰ ਨੇ ਆਪਣੀ ਪੁਸਤਕ ਫੌਲ ਔਫ ਦੀ ਮੁਗ਼ਲ ਐਮਪਾਇਰ ਵਿੱਚ ਸ਼ਹੀਦਾਂ ਦੀ ਗਿਣਤੀ ਸਿਰਫ਼ ਦਸ ਹਜ਼ਾਰ ਦੱਸੀ ਹੈ। ਤੇਜਾ ਸਿੰਘ ਅਤੇ ਗੰਡਾ ਸਿੰਘ ਅਨੁਸਾਰ ਇਸ ਲੜਾਈ ਵਿੱਚ ਘੱਟ ਤੋਂ ਘੱਟ ਅਨੁਮਾਨ ਅਨੁਸਾਰ ਵੀ ਲਗਭਗ 10,000 ਸਿੱਖ ਸ਼ਹੀਦ ਹੋਏ। ਭਾਈ ਕਾਨ੍ਹ ਸਿੰਘ ਨਾਭਾ ਨੇ ਸ਼ਹੀਦਾਂ ਦੀ ਗਿਣਤੀ 15,000-20,000ਦੱਸੀ ਹੈ ਪਰ ਨਾਲ ਇਹ ਵੀ ਕਿਹਾ ਹੈ ਇਸ ਸਮੁੱਚੇ ਘੱਲੂਘਾਰੇ ਵਿੱਚ ਜਿੰਨੇ ਸਿੰਘ ਸ਼ਹੀਦ ਹੋਏ ਉਨੀ ਹੀ ਗਿਣਤੀ ਵਿੱਚ ਮੁਸਲਮਾਨ ਸੈਨਿਕ ਤੇ ਸਥਾਨਕ ਲੋਕ ਮਾਰੇ ਗਏ। ਮੁਸਲਮਾਨ ਲੇਖਕ ਤੇ ਅਬਦਾਲੀ ਦਾ ਸੈਨਿਕ ਮਿਸਕੀਨ ਜੋ ਇਸ ਘੱਲੂਘਾਰੇ ਵਿੱਚ ਇੱਕ ਸੈਨਿਕ ਟੁਕੜੀ ਦਾ ਕਮਾਂਡਰ ਸੀ, ਸ਼ਹੀਦਾਂ ਦੀ ਗਿਣਤੀ 25,000 ਦੱਸਦਾ ਹੈ। ਕਈ ਲੇਖਕ ਮਿਸਕੀਨ ਦੇ ਅਨੁਮਾਨ ਨੂੰ ਜ਼ਿਆਦਾ ਭਰੋਸੇਯੋਗ ਮੰਨਦੇ ਹਨ ਕਿਉਂਕਿ ਉਹ ਆਪ ਇਸ ਯੁੱਧ ਵਿੱਚ ਸ਼ਾਮਲ ਸੀ। ਰਤਨ ਸਿੰਘ ਭੰਗੂ ਅਨੁਸਾਰ ਇਸ ਸਮੁੱਚੇ ਘੱਲੂਘਾਰੇ ਵਿੱਚ 30,000 ਸਿੱਖ ਸ਼ਹੀਦ ਹੋਏ। ਬੇਅੰਤ ਸਿੰਘ ਬਾਜਵਾ (ਅਜੀਤ ਅਖਬਾਰ ਨਵੰਬਰ 3, 2015) ਅਨੁਸਾਰ ਇਸ ਘੱਲੂਘਾਰੇ ਦੌਰਾਨ ਅਬਦਾਲੀ ਦੇ ਸੈਨਿਕਾਂ ਹੱਥੋਂ 25,000-30,000 ਸਿੱਖਾਂ ਨੇ ਸ਼ਹੀਦੀ ਪਾਈ ਤੇ 10,000 ਸਿੱਖ ਜ਼ਖਮੀ ਹੋਏ। ਭਾਈ ਤ੍ਰਿਲੋਚਨ ਸਿੰਘ (ਵੀਰ ਜੀ) ਅਨੁਸਾਰ ਇਸ ਘੱਲੂਘਾਰੇ ਵਿੱਚ 30,000-35,000 ਸਿੱਖਾਂ ਨੇ ਸ਼ਹੀਦੀ ਪਾਈ ਅਤੇ ਲਗਭਗ ਇੰਨੇ ਹੀਅਬਦਾਲੀ ਦੇ ਸੈਨਕ ਤੇ ਸਥਾਨਕ ਲੋਕ ਮਾਰੇ ਗਏ। ਜੋ ਗੁਰਦੁਆਰਾ ਸ਼ਹੀਦ ਗੰਜ ਵੱਡਾ ਘੱਲੂਘਾਰਾ ਸਾਹਿਬ, ਕੁੱਪ-ਰਹੀੜਾ ਵੱਲੋਂ ਸੰਗਤਾਂ ਲਈ ਕਿਤਾਬਚਾ ਤਿਆਰ ਕੀਤਾ ਗਿਆ ਹੈ ਉਸ ਅਨੁਸਾਰ ਇਸ ਘੱਲੂਘਾਰੇ ਵਿੱਚ ਤਕਰੀਬਨ 35,000 ਸਿੰਘ, ਸਿੰਘਣੀਆਂ ਅਤੇ ਭੁਜੰਗੀ ਸ਼ਹੀਦ ਹੋਏ। ਐਨਸਾਈਕਲੋਪੀਡੀਆ ਆਫ ਸਿਖਿੱਜ਼ਮ, ਭਾਗ ਜ਼ੜ ਅਨੁਸਾਰ ਵੱਖ-ਵੱਖ ਇਤਿਹਾਸਕਾਰਾਂ ਨੇ ਇਹ ਗਿਣਤੀ ਵੱਖੋ-ਵੱਖਰੀ ਦੱਸੀ ਹੈ ਜੋ ਕਿ 20,000 ਤੋਂ 50,000 ਤੱਕ ਦੀ ਹੈ।

ਮੁਤੱਸਵੀ ਅਬਦਾਲੀ 30-35 ਹਜ਼ਾਰ ਸਿੱਖਾਂ ਨੂੰ ਅਤੇ 30-35 ਹਜ਼ਾਰ ਆਪਣੇ ਸੈਨਿਕਾਂ ਅਤੇ ਸਥਾਨਕ ਮੁਸਲਮਾਨਾਂ ਨੂੰ ਮਰਵਾ ਕੇ ਵੀ ਅਜੇ ਸ਼ਾਂਤ ਨਹੀਂ ਸੀ

ਹੋਇਆ। ਗੁੱਸੇ ਨਾਲ ਭਰੇ ਪੀਤੇ ਇਸ ਕੱਟੜਪੰਥੀ ਹਮਲਾਵਰ ਨੇ ਵਾਪਸੀ ਦੇ ਰਸਤੇ ਵਿੱਚ ਜੋ ਵੀ ਸਿੱਖ ਜਿਉਂਦਾ ਜਾਂ ਮਰਿਆ ਹੋਇਆ ਮਿਲਿਆ ਸਭ ਦੇ ਸਿਰ ਲਹਾ ਕੇ ਗੱਡਿਆਂ ਉੱਤੇ ਲੱਦ ਲਏ। ਉਹ 15 ਫਰਵਰੀ, 1762 ਤੱਕ ਸਰਹਿੰਦ ਵਿਖੇ ਰੁਕਿਆ ਰਿਹਾ। ਇਸ ਸਮੇਂ ਦੌਰਾਨ ਉਸ ਨੇ ਅਨੇਕਾਂ ਪਿੰਡਾਂ ਵਿੱਚੋਂ ਸਾਰੇ ਦੇ ਸਾਰੇ ਸਿੱਖ ਮਰਵਾ ਦਿੱਤੇ ਤੇ 50-60 ਹਜ਼ਾਰ ਸਿੱਖਾਂ ਦੇ ਸਿਰਾਂ ਨਾਲ ਭਰੇ ਹੋਏ ਗੱਡੇ ਲਾਹੌਰ ਨੂੰ ਤੋਰ ਦਿੱਤੇ। ਇਸ ਤੋਂ ਇਲਾਵਾ ਉਹ ਸਰਹਿੰਦ ਤੋਂ ਲਾਹੌਰ ਵੱਲ ਜਾਂਦਾ ਹੋਇਆ ਸਾਰੇ ਪਿੰਡਾਂ ਵਿੱਚ ਵੜ ਕੇ ਸਾਰੇ ਸਿੱਖਾਂ ਨੂੰ ਕੈਦੀ ਬਣਾ ਕੇ ਵੀ ਆਪਣੇ ਨਾਲ ਲੈ ਗਿਆ। ਉਹ 3 ਮਾਰਚ, 1762 ਨੂੰ ਲਾਹੌਰ ਪਹੁੰਚਿਆ। ਜੌਰਜ ਫੌਰਸਟਰ ਨੇ ਆਪਣੀ ਪੁਸਤਕ ਟਰੈਵਲਜ਼ ਵਿੱਚ ਲਿਖਿਆ ਹੈ ਕਿ ਲਾਹੌਰ ਜਾ ਕੇ ਕਤਲ ਹੋਏ ਸਿੱਖਾਂ ਦੇ ਸਿਰਾਂ ਦੇ ਮੀਨਾਰ ਉਸਾਰੇ ਗਏ ਅਤੇ ਕਿਹਾ ਜਾਂਦਾ ਹੈ ਕਿ ਅਬਦਾਲੀ ਦੁਆਰਾ ਉਨ੍ਹਾਂ ਮਸਜਿਦਾਂ ਦੀਆਂ ਦਿਵਾਰਾਂ ਨੂੰ ਜਿਨ੍ਹਾਂ ਨੂੰ ਸਿੱਖਾਂ ਨੇ ਅਪਵਿੱਤਰ ਕੀਤਾ ਸੀ ਸਿੱਖਾਂ ਦੇ ਖ਼ੂਨ ਨਾਲ ਧੋਤਾ ਗਿਆ। ਅਬਦਾਲੀ ਨੇ ਸਿੱਖਾਂ ਤੇ ਜੋ ਤਸ਼ੱਦਦ ਢਾਹੇ ਉਹ ਬਿਆਨ ਤੋਂ ਬਾਹਰ ਹਨ।

ਲਾਹੌਰ ਪਹੁੰਚ ਕੇ ਅਬਦਾਲੀ ਨੇ ਸਿੱਖਾਂ ਦਾ ਸਰਵਨਾਸ਼ ਕਰਨ ਦੀ ਯੋਜਨਾ ਬਣਾਈ। ਪੰਜਾਬ ਅਤੇ ਉੱਤਰੀ ਭਾਰਤ ਵਿੱਚ ਸਿੱਖਾਂ ਦੀ ਸ਼ਕਤੀ ਨੂੰ ਖ਼ਤਮ ਕਰਨ ਸਬੰਧੀ ਉਸ ਨੂੰ ਇਹ ਜਾਣਕਾਰੀ ਪਰਾਪਤ ਹੋਈ ਸੀ ਕਿ ਸਿੱਖ ਸ੍ਰੀ ਦਰਬਾਰ ਸਾਹਿਬ ਦੇ ਪਵਿੱਤਰ ਸਰੋਵਰ ਵਿੱਚ ਇਸ਼ਨਾਨ ਕਰ ਕੇ ਨਿਡਰ ਹੋ ਜਾਂਦੇ ਹਨ ਤੇ ਲੜਾਈਆਂ ਵਿੱਚ ਵੀ ਜਿੱਤ ਜਾਂਦੇ ਹਨ। ਉਹ ਫਰਵਰੀ, 1762 ਦੇ ਆਖਰੀ ਹਫਤੇ ਵਿੱਚ ਅੰਮ੍ਰਿਤਸਰ ਪਹੁੰਚਿਆ। ਸਿੱਖਾਂ ਨੂੰ ਹੋਰ ਤੰਗ ਕਰਨ ਲਈ ਉਸ ਨੇ 10 ਅਪ੍ਰੈਲ, 1762 ਨੂੰ ਵਿਸਾਖੀ ਦੇ ਤਿਉਹਾਰ ਸਮੇਂ ਅੰਮ੍ਰਿਤਸਰ ਵਿਖੇ ਸਿੱਖਾਂ ਉੱਤੇ ਹਮਲਾ ਕੀਤਾ। ਸ੍ਰੀ ਦਰਬਾਰ ਸਾਹਿਬ ਨੂੰ ਬਾਰੂਦ ਨਾਲ ਉਡਵਾ ਦਿੱਤਾ ਤੇ ਪਵਿੱਤਰ ਸਰੋਵਰ ਨੂੰ ਗਊਆਂ ਦੇ ਖ਼ੂਨ ਨਾਲ ਅਪਵਿੱਤਰ ਕਰ ਕੇ ਇਸ ਵਿੱਚ ਕੂੜਾ ਕਰਕਟ ਅਤੇ ਮਲਵਾ ਭਰਵਾ ਦਿੱਤਾ। ਜੋ ਯਾਤਰੀਆਂ ਲਈ ਬੁੰਗੇ ਬਣੇ ਹੋਏ ਸਨ ਉਹ ਵੀ ਤਬਾਹ ਕਰਵਾ ਦਿੱਤੇ। ਜਿੰਨੇ ਸੇਵਾਦਾਰ ਖੜ੍ਹੇ ਸਨ, ਉਨ੍ਹਾਂ ਸਭ ਨੂੰ ਕਤਲ ਕਰਵਾ ਦਿੱਤਾ। ਇਤਿਹਾਸਕਾਰਾਂ ਅਨੁਸਾਰ ਜਦੋਂ ਸ੍ਰੀ ਦਰਬਾਰ ਸਾਹਿਬ ਨੂੰ ਬਾਰੂਦ ਨਾਲ ਉਡਾਇਆ ਜਾ ਰਿਹਾ ਸੀ ਤਾਂ ਇੱਕ ਉਡਦਾ ਹੋਇਆ ਰੋੜਾ ਅਬਦਾਲੀ ਦੇ ਨੱਕ ਤੇ ਵੱਜਿਆ ਅਤੇ ਉੱਥੇ ਅਜਿਹਾ ਜ਼ਖਮ ਹੋ ਗਿਆ ਜੋ ਕਦੇ ਠੀਕ ਨਾ ਹੋਇਆ। ਜਿਸ ਦਾ ਦੋ ਸਾਲ ਦੁੱਖ ਸਹਾਰਨ ਤੋਂ ਬਾਅਦ ਉਹ ਮਰ ਗਿਆ।

ਜਦੋਂ 17 ਅਕਤੂਬਰ, 1762 ਨੂੰ ਵੱਡੇ ਘੱਲੂਘਾਰੇ ਵਿੱਚ ਹੋਏ ਨੁਕਸਾਨ ਅਤੇ ਪਵਿੱਤਰ ਅਸਥਾਨ ਦੀ ਹੋਈ ਬੇਅਦਬੀ ਦਾ ਬਦਲਾ ਲੈਣ ਲਈ 60,000 ਖਾਲਸਾ ਅੰਮ੍ਰਿਤਸਰ ਦੀ ਖੰਡਰ ਹੋਈ ਧਰਤੀ 'ਤੇ ਦੀਵਾਲੀ ਦੇ ਸਮਾਗਮ ਲਈ ਇਕੱਠਾ ਹੋਇਆ ਤਾਂ ਅਬਦਾਲੀ ਵੀ ਆਪਣੀ ਸੈਨਾ ਲੈ ਕੇ ਪਹੁੰਚ ਗਿਆ। ਸਵੇਰ ਤੋਂ ਰਾਤ ਪੈਣ ਤੱਕ ਲੜਾਈ ਚੱਲਦੀ ਰਹੀ। ਜੇਮਜ਼ ਬਰਾਊਨ ਨੇ ਆਪਣੀ ਪੁਸਤਕ ਹਿਸਟਰੀ ਔਫ ਦੀ ਔਰਿਜੰਨ ਐਂਡ ਪਰੌਗਰੈੱਸ ਆਫ਼ ਦੀ ਸਿਖਜ਼ (1788) ਵਿੱਚ ਅੰਕਤ ਕੀਤਾ ਹੈ ਕਿ ਰਾਤ ਦੇ ਹਨੇਰੇ ਦੀ ਆੜ ਲੈ ਕੇ ਅੰਤ ਵਿੱਚ ਅਬਦਾਲੀ ਆਪਣੀਆਂ ਫੌਜਾਂ ਲੈ ਕੇ ਵਾਪਸ ਲਾਹੌਰ ਭੱਜ ਜਾਣ ਲਈ ਮਜਬੂਰ ਹੋ ਗਿਆ। ਅਗਲੇ ਦਿਨ ਅਬਦਾਲੀ ਦਾ ਇੱਕ ਵੀ ਸੈਨਿਕ ਲੜਾਈ ਵਾਲੀ ਥਾਂ 'ਤੇ ਨਾ ਪਹੁੰਚਿਆ। ਇਸ ਪਰਕਾਰ ਨਾਲ ਸਿੰਘਾਂ ਨੇ ਉਸ ਤੋਂ ਵੱਡੇ ਘੱਲੂਘਾਰੇ ਦਾ ਬਦਲਾ ਲੈ ਲਿਆ ਸੀ।

12 ਦਸੰਬਰ, 1762 ਨੂੰ ਅਬਦਾਲੀ ਨੇ ਲਾਹੌਰ ਤੋਂ ਕਾਬਲ ਜਾਣ ਤੋਂ ਪਹਿਲਾਂ ਦੀਵਾਨ ਕਾਬੁਲੀਮੱਲ ਨੂੰ ਧੱਕੇ ਨਾਲ ਲਾਹੌਰ ਦੀ ਸੂਬੇਦਾਰੀ ਸੌਂਪ ਦਿੱਤੀ। ਅਬਦਾਲੀ ਦੇ ਜਾਣ ਤੋਂ ਇੱਕਦਮ ਬਾਅਦ ਕਾਬੁਲੀਮੱਲ ਨੇ ਸਿੱਖਾਂ ਨੂੰ ਸੁਨੇਹੇ ਭੇਜ ਦਿੱਤੇ ਕਿ ਉਹ ਆ ਕੇ ਲਾਹੌਰ ਦਾ ਪਰਬੰਧ ਆਪਣੇ ਹੱਥਾਂ ਵਿੱਚ ਲੈ ਲੈਣ। ਕਾਬੁਲੀਮੱਲ ਦੇ ਸਮੇਂ ਸਿੰਘ ਬਹੁਤ ਸਾਰੇ ਪਠਾਣਾਂ ਨੂੰ ਕੈਦ ਕਰ ਕੇ ਅੰਮ੍ਰਿਤਸਰ ਲੈ ਆਏ ਤੇ ਉਨ੍ਹਾਂ ਤੋਂ ਅੰਮ੍ਰਿਤਸਰ ਦੇ ਪਵਿੱਤਰ ਅਸਥਾਨ ਦੀ ਕਾਰ ਸੇਵਾ ਕਰਵਾਈ। ਇਸ ਪਰਕਾਰ 1763 ਈ. ਦੀ ਵਿਸਾਖੀ ਤੱਕ ਅੰਮ੍ਰਿਤਸਰ ਮੁੜ ਤੋਂ ਸਾਫ ਸੁਥਰਾ ਕਰ ਲਿਆ ਗਿਆ।

ਮੁਤੱਸਵੀ ਅਬਦਾਲੀ ਨੇ ਜੋ ਸਿੱਖਾਂ ਨਾਲ ਪਾਪ ਕਮਾਏ ਉਨ੍ਹਾਂ ਨੂੰ ਸਿੱਖ ਕੌਮ ਕਦੇ ਨਹੀਂ ਭੁੱਲ ਸਕਦੀ। ਵੱਡਾ ਘੱਲੂਘਾਰਾ ਸਿੱਖ ਕੌਮ ਦੇ ਸੀਨੇ 'ਤੇ ਇੱਕ ਵੱਡਾ ਜ਼ਖ਼ਮ ਹੈ। ਰਹਿੰਦੀ ਦੁਨੀਆਂ ਤੱਕ ਸਿੱਖ ਕੌਮ ਵੱਡੇ ਘੱਲੂਘਾਰੇ ਵਿੱਚ ਸ਼ਹੀਦ ਹੋਏ ਸਿੰਘਾਂ, ਸਿੰਘਣੀਆਂ ਤੇ ਭੁਜੰਗੀਆਂ ਦੀ ਕੁਰਬਾਨੀ ਨੂੰ ਯਾਦ ਰੱਖੇਗੀ ਤੇ ਇਨ੍ਹਾਂ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦੀ ਰਹੇਗੀ!

*********** ਸਮਾਪਤ

# ਸਿੱਖ-ਧਰਮ ਵਿਚ ਅਖੰਡ ਪਾਠ ਦੀ ਮਰਯਾਦਾ ਅਤੇ ਸਾਰਥਕਤਾ



ਡਾ. ਕੁਲਵੰਤ ਕੌਰ
9815620515

ਸ੍ਰੀ ਗੁਰੂ ਗ੍ਰੰਥ ਸਾਹਿਬ ਸਾਡੇ ਸ਼ਬਦ-ਗੁਰੂਹਨ। ਸਾਡੀ ਅਧਿਆਤਮਿਕ, ਆਤਮਿਕ, ਪਰਮਾਰਥਿਕ, ਸਮਾਜਿਕ, ਆਰਥਿਕ, ਭਾਈਚਾਰਕ ਅਤੇ ਹੋਰ ਸਰਵਪੱਖੀ ਅਗਵਾਈ ਦਾ ਅਖੁੱਟ ਭੰਡਾਰ ਜਿਨ੍ਹਾਂ ਤੋਂ ਸਾਨੂੰ ਜਿਉਣ-ਥੀਣ ਦੀ ਸਰਬਾਂਗੀ ਰਹਿਨੁਮਾਈ ਵੀ ਹਾਸਿਲ ਹੁੰਦੀ ਹੈ। ਪੰਜ ਸੌ ਸਾਲਾਂ ਤੋਂ ਵੀ ਵੱਧ ਸਮੇਂ ਵਿਚ ਵਿਆਪਤ ਛੱਤੀ ਤੱਤਵੇਤਿਆ, ਅਨੁਭਵੀ ਸਾਧਕਾਂ, ਰੱਬੀ-ਰੂਹਾਂ, ਮਹਾਂਪੁਰਖਾਂ ਅਤੇ ਮਹਾਤਮਾਵਾਂ ਦਾ ਦੈਵੀ ਕਲਾਮ ਨਿਰੰਕਾਰ ਦਾ ਹੀ ਦੂਜਾ ਰੂਪ ਆਖਿਆ ਜਾ ਸਕਦਾ ਹੈ ਕਿਉਂਕਿ ਸਿਰਜਣਹਾਰੇ ਧਰਤੀ ਦੇ ਵਾਸੀ ਹੁੰਦਿਆਂ ਵੀ ਸੁਰਤ ਪੱਖੋਂ ਨਿਰੰਕਾਰੀ ਮੰਡਲਾਂ ਦੇ ਸਵਾਮੀ ਸਨ। ਉਨ੍ਹਾਂ ਦਾ ਸੁਨੇਹਾ- 'ਹਮ ਨਹੀਂ ਚੰਗੇ ਬੁਰਾ ਨਹੀ ਕੋਇ', 'ਨਾ ਕੋ ਬੈਰੀ ਨਾਹਿ ਬੇਗਾਨਾ' ਅਤੇ (ਜੇ ਤੂੰ ਅਕਲਿ ਲਤੀਫ਼, ਕਾਲੇ ਲਿਖ ਨਾ ਲੇਖੁ ਆਦਿ ਕੁੰਜੇ ਵਿਚ ਸਮੁੰਦਰ ਤਾਂ ਬੰਦ ਕੀਤਾ ਹੀ ਗਿਆ ਹੈ ਪਰੰਤੂਸਾਨੂੰ ਅਸਲ ਜ਼ਿੰਦਗੀ ਜਿਉਣ ਦਾ ਸ਼ਾਹ ਰਾਹ ਵੀ ਸੁਝਾਉਂਦਾ ਹੈ। 'ਵਾਹੁ ਵਾਹੁ ਬਾਣੀ ਨਿਰੰਕਾਰ ਹੈ,' ਸਾਡੇ ਅੰਦਰ ਕੋਈ ਸ਼ੰਕਾ ਨਹੀਂ ਰਹਿਣ ਦਿੰਦੀ। 1430 ਵੱਡ ਆਕਾਰੀ ਅੰਗਾਂ ਵਾਲੇ ਸ੍ਰੀ ਗੁਰੂਗ੍ਰੰਥ ਸਾਹਿਬ ਵਿਚਲੀ ਬਾਣੀ ਸਾਡਾ ਅਸਲ ਸਰਮਾਇਆ ਹੈ, ਬੇਸ਼ਕੀਮਤ ਵਿਰਾਸਤ, ਸਾਰੀ ਮਨੁੱਖਤਾ ਦੀ ਟੇਕ। ਸਰਬ ਸਮਿਆਂ ਲਈ ਪ੍ਰਾਸੰਗਿਕ ਅਤੇ ਸਮੁੱਚੇ ਬ੍ਰਹਿਮੰਡ ਲਈ ਕਲਿਆਣਕਾਰੀ। ਇੰਞ, ਜਿਸ ਸੁਭਾਗੇ ਜਿਉੜੇ ਦੇ ਮਨ-ਮਸਤਕ ਵਿਚ ਇਕਰੂਪ ਹੋਈਆਂ ਮਹਾਨ ਆਤਮਾਵਾਂ ਦੇ ਧੁਰ ਅੰਦਰੋਂ ਪ੍ਰਗਟ ਹੋਏ ਇਹ ਦੈਵੀ ਬਚਨ ਰਸ-ਵੱਸ ਗਏ ਉਹ ਫਿਰ ਭਾਈ ਲਹਿਣਾ ਦੀ ਬਜਾਇ 'ਗੁਰੂਅੰਗਦ' ਹੋ ਗਿਆ ਤੇ ਭਾਈ ਜੇਠਾ 'ਰਾਮਦਾਸ ਸਰੋਵਰ' ਦਾ ਕਰਤਾ ਧਰਤਾ ਬਣ ਗਿਆ।

ਮੌਜੂਦਾ ਸਮਿਆਂ ਦਾ ਸਭ ਤੋਂ ਤਾਜ਼ਾ ਤਾਰੀਨ, ਅਮਲਾਂ ਵਿੱਚ ਸ਼ਤ ਪ੍ਰਤਿਸ਼ਤ ਲਿਆਉਣਯੋਗ, ਵਿਗਿਆਨਕ, ਬ੍ਰਹਿਮੰਡੀ ਫ਼ਲਸਫ਼ੇ ਅਤੇ ਸਰਬੱਤ ਦੇ ਭਲੇ ਦਾ ਬੋਧਕ, ਮਾਨਸ ਦੀ ਇਕ ਜਾਤ ਦਾ ਹੋਕਾ ਦੇਣ ਵਾਲਾ, ਸ਼ਖ਼ਸੀ ਆਜ਼ਾਦੀ ਦਾ ਪ੍ਰਤੀਕ ਅਤੇ ਜੀਵਨ-ਮੁਕਤੀ ਦਾ ਸਰਲ ਰਾਹ ਦਰਸਾਉਣ ਵਾਲਾ ਅਜ਼ੀਮ ਗ੍ਰੰਥ ਸਮੁੱਚੀ ਮਨੁੱਖਤਾ ਨੂੰ ਹੀ ਆਪਣੇ ਕਲਾਵੇ ਵਿਚ ਲੈਂਦਾ ਹੈ। ਇੰਞ, ਇਸ ਬੇਮਿਸਾਲ, ਨਾਯਾਬ, ਵਿੱਲਖਣ, ਲਾਸਾਨੀ ਅਤੇ ਬੇਜੋੜ ਧਰਮ-ਗ੍ਰੰਥ ਨੂੰ ਮਹਿਜ ਸੌੜੀ ਸੋਚ ਅਤੇ ਤੰਗ ਨਜ਼ਰੀਏ ਨਾਲ ਅਤੇ ਵਿਅਕਤੀਗਤ ਹਉਮੈ' ਦੀ ਪੂਰਤੀ ਲਈ ਵਰਤਣਾ ਕਤਈ ਵੀ ਜਾਇਜ਼ ਨਹੀਂ ਜਦੋਂ ਕਿ ਦੂਜੇ ਪਾਸੇ ਕਰੋੜਾਂ ਲੋਕਾਂ ਦੇ ਜੀਣ ਮਰਨ ਦਾ ਸਵਾਲ ਹੋਵੇ। ਦੁਨਿਆਵੀ ਅਤੇ ਮਾਇਆਵੀ ਤ੍ਰਿਸ਼ਨਾਵਾਂ ਵਿਚ ਗੜੂੰਦ ਸ਼ੂਖ਼ਸ ਜੇਕਰ ਆਜੀਵਨ ਵੀ ਸ੍ਰੀ ਗੁਰੂਗ੍ਰੰਥ ਸਾਹਿਬ ਦੀ ਬਾਣੀ ਦੇ ਅਖੰਡ ਪਾਠ ਰਖਵਾਈ ਜਾਣ ਤਾਂ ਵੀ ਉਹ ਆਪਣੀਆਂ ਗ਼ਲਤ ਕਰਤੂਤਾਂ ਨੂੰ ਛੁਪਾ ਨਹੀਂ ਸਕਦੇ। ਜਨਤਾ ਸਭ ਕੁਝ ਜਾਣਦੀ ਹੈ।

ਪਿਛਲੇ ਦਿਨੀ, ਅੰਗਰੇਜ਼ੀ ਟ੍ਰਿਬਿਊਨ (25 ਜਨਵਰੀ) ਵਿਚ ਸੰਪਾਦਕੀ ਪੰਨੇ 'ਤੇ, ਜਸਟਿਸ ਅਜੀਤ ਸਿੰਘ ਬੈਂਸ ਵਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕਾਰਜਕਾਰਨੀ ਜਥੇਦਾਰ ਨੂੰ ਲਿਖੇ ਇਕ ਪੱਤਰ ਵਿਚ ਮੰਗੇ ਸਪੱਸ਼ਟੀਕਰਨ ਬਾਰੇ ਪੜ੍ਹਿਆ। ਅਖੰਡ ਪਾਠਾਂ ਦੇ ਪ੍ਰਚਲਣ ਅਤੇ ਵਿਅਰਥਤਾ ਬਾਰੇ ਮੇਰੇ ਮਨ-ਮਸਤਕ ਵਿਚ ਚਿਰਾਂ ਤੋਂ ਹੀ ਬੜੇ ਸ਼ੰਕੇ ਚਲੇ ਆ ਰਹੇ ਸਨ। ਜੀ.ਐਸ.ਪਾਲ ਦੇ ਇਸ ਛੋਟੇ ਜਿਹੇ ਲੇਖ ਨੇ ਮੈਨੂੰ ਪੂਰੀ ਸ਼ਿੱਦਤ ਨਾਲ ਟੁੰਬਿਆ ਕਿਉਂਕਿ ਮੁੱਦਾ ਇਕ ਧੱਕੜ ਪਰਿਵਾਰ ਵਲੋਂ ਪੰਥਕ ਰਵਾਇਤਾਂ ਅਤੇ ਪ੍ਰਚਲਿਤ ਧਾਰਨਾਵਾਂ ਦੇ ਬਿਲਕੁਲ ਉਲਟ ਵਰਤਾਰਾ ਸੀ। ਸਾਰਾ ਪੰਜਾਬ ਤਾਂ ਇਨ੍ਹਾਂ ਨੇ ਪਹਿਲਾਂ ਹੀ ਮਲੀਆਮੇਟ ਕਰ ਦਿੱਤਾ ਸੀ - ਕੀ ਅਕਾਲੀ ਦਲ, ਕੀ ਸ਼ਿਰੋਮਣੀ ਕਮੇਟੀ ਪਰ ਸ੍ਰੀ ਅਕਾਲ ਤਖ਼ਤ ਸਾਹਿਬ ਲਾਗਲੇ ਇਕ ਸ਼ਹੀਦੀ

ਸਥਾਨ ਦਾ ਜਿਵੇਂ ਪੱਕਾ ਪਟਾ ਲਿਖਾ ਕੇ ਵੀ ਇਨ੍ਹਾਂ ਨੇ ਹੱਦ ਹੀ ਮੁਕਾ ਦਿੱਤੀ ਹੈ। ਰੱਬੀ-ਨੂਰ ਦੇ ਮੱਕੇ ਸ੍ਰੀ ਹਰਿਮੰਦਰ ਸਾਹਿਬ, ਜਿੱਥੇ ਹਰੇਕ ਗੁਰੂ ਨਾਨਕ ਨਾਮਲੇਵਾ ਹੀ ਨਹੀਂ, ਦੁਨੀਆਂ ਭਰ ਦੇ ਆਹਲਾ ਅਦਨੇ ਸਭ ਲੋਕ ਨੱਤ-ਮਸਤਕ ਹੋਣਾ ਲੋਚਦੇ ਹਨ, ਸਿਜਦਾ ਕਰਨਾ ਚਾਹੁੰਦੇ ਹਨ ਤੇ ਸੁੱਖੇ ਹੋਏ ਅਖੰਡ ਪਾਠ ਵੀ ਕਰਵਾਉਣਾ ਲੋਚਦੇ ਹਨ। ਦਰਬਾਰ ਸਾਹਿਬ ਸਮੂਹ ਵਿਚ ਚਾਰ ਹੀ ਅਜਿਹੇ ਮੁਕੱਰਰ ਕੀਤੇ ਸਥਾਨ ਹਨ ਜਿੱਥੇ ਹਰ ਵੇਲੇ ਅਖੰਡ ਪਾਠ ਜਾਰੀ ਰਹਿੰਦੇ ਹਨ। ਇਹ ਹਨ - ਦੁੱਖ ਭੰਜਨੀ ਬੇਰੀ, ਹਰਿ ਕੀ ਪੌੜੀ, ਗੁੰਬਦ ਪਾਠ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ। ਪ੍ਰਾਪਤ ਵੇਰਵਿਆਂ ਅਨੁਸਾਰ 1.3 ਲੱਖ ਸ਼ਰਧਾਲੂ ਦੁੱਖ ਭੰਜਨੀ ਬੇਰੀ ਅਤੇ ਹਰਿ ਕੀ ਪੌੜੀ ਵਿਖੇ ਅਖੰਡ ਪਾਠ ਰਖਵਾਉਣ ਲਈ ਉਡੀਕਵਾਨ ਹਨ। ਸ਼੍ਰੋਮਣੀ ਕਮੇਟੀ ਦੇ ਰੋਸਟਰ ਮੁਤਾਬਿਕ 1.4 ਲੱਖ, ਸ਼ਰਧਾਵਾਨ ਅਖੰਡ ਪਾਠਾਂ ਲਈ ਬੇਨਤੀ ਕਰ ਚੁੱਕੇ ਹਨ। ਇਸ ਅਨੁਸਾਰ, ਆਖ਼ਰੀ ਸ਼ਰਧਾਲੂ ਦੀ ਵਾਰੀ 2023 ਤੱਕ ਆਉਣ ਦੀ ਸੰਭਾਵਨਾ ਹੈ। ਸਭ ਤੋਂ ਵਧੇਰੇ ਜ਼ਿਕਰਯੋਗ ਤੱਥ ਇਹ ਹੈ ਕਿ ਬਾਦਲ ਕੁਣਬੇ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨੇੜੇ ਸ਼ਹੀਦ ਗੰਜ ਬਾਬਾ ਗੁਰਬਖ਼ਸ਼ ਸਿੰਘ ਨੂੰ 2022 ਤੱਕ ਅਖੰਡ ਪਾਠਾਂ ਲਈ ਰਾਖਵਾਂ ਕਰਵਾਇਆ ਹੋਇਆ ਹੈ। ਬੈਂਸ ਸਾਹਿਬ ਨੇ ਤਾਂ ਇਹ ਮੁੱਦਾ ਮਨੁੱਖੀ ਅਧਿਕਾਰਾਂ ਪ੍ਰਤੀ ਕੋਤਾਹੀ ਦੇ ਦ੍ਰਿਸ਼ਟੀਕੋਣ ਤੋਂ ਲਿਆ ਹੈ (ਕਿਉਂ ਜੁ ਆਮ ਆਦਮੀ ਦੀ ਪਹੁੰਚ ਇੱਥੇ ਵਰਜਿਤ ਕਰਾਰ ਦਿੱਤੀ ਜਾ ਚੁੱਕੀ ਹੈ) ਪਰੰਤੂ ਇਸ ਆਰਟੀਕਲ ਦੀ ਲੇਖਕਾ ਇਸਨੂੰ ਕਿਸੇ ਹੋਰ ਦ੍ਰਿਸ਼ਟੀਕੋਣ ਤੋਂ ਪਰਖ ਰਹੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੂ ਧਰਮ ਦੇ 68 (ਅਠਾਹਟ) ਤੀਰਥਾਂ ਵੰਨੀਂ ਕਈ ਵਾਰ ਸੰਕੇਤ ਹੈ (ਜੇ ਓਹ ਅਠਸਠਿ ਤੀਰਥਿ ਨਾਵੈ ....) ਪਰੰਤੂ ਉਨ੍ਹਾਂ ਲਈ ਸਾਡੇ ਮਹਾਂਪੁਰਖਾਂ ਨੇ ਕੋਈ ਸਹਿਮਤੀ ਨਹੀਂ ਪ੍ਰਗਟਾਈ ਸਗੋਂ 'ਤੀਰਥੁ ਨਾਵਣੁ ਜਾਉ ਤੀਰਥੁ ਨਾਮੁ ਹੈ' ਦਾ ਹੋਕਾ ਦਿੱਤਾ ਹੈ ਹਰ ਤੁਕ ਵਿਚ ਜਿਵੇਂ ਹਿੰਦੂਧਰਮ ਦਾ ਹਰੇਕ ਆਸਥਾਵਾਨ ਚਾਰ ਧਾਮ ਯਾਤਰਾ ਦਾ ਮਤਵਾਲਾ ਰਹਿੰਦਾ ਹੈ, ਮੌਸਮਾਂ ਦੀ ਮਾਰ ਵੀ ਝੇਲਦਾ ਹੈ ਅਤੇ ਮੌਤ ਨੂੰ ਗਲਵਕੜੀ ਪਾ ਕੇ ਵੀ ਮਨ ਦੀ ਮੁਰਾਦ ਲੋਚਦਾ ਹੈ ਤਿਵੇਂ ਹੀ ਦੁਨੀਆ ਦੇ ਹਰ ਕੋਨੇ ਵਿਚ ਬੈਠਾ ਹਰ ਗੁਰੂਨਾਨਕ ਨਾਮਲੇਵਾ ਸ਼ਹਾਦਤਾਂ, ਕੁਰਬਾਨੀਆਂ, ਬੰਦਗੀ, ਸਿਰੜ, ਸਿਦਕ ਅਤੇ ਸਮਰਪਣ ਨਾਲ ਜੁੱਗੋਂ ਜੁੱਗ ਓਤਪੋਤ ਇਸ ਮੁੱਕਦਸ ਸਰਜਮੀ ਦੀ ਧੂੜ ਮਸਤਕ 'ਤੇ ਲਾਉਣ ਲਈ ਬੇਤਾਬ ਹੁੰਦੈ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ (ਨਾ ਕਿ ਗੋਲਡਨ ਟੈਂਪਲ) ਦੀ ਆਭਾ, ਸ਼ਾਨ, ਮਹੱਤਤਾ, ਗੌਰਵ, ਵਡਿਆਈ, ਦੇਣ ਅਤੇ ਇਤਿਹਾਸ ਅੱਡਰਾ ਹੀ ਨਹੀਂ, ਲਾਸਾਨੀ ਅਤੇ ਲਾਫ਼ਾਨੀ ਵੀ ਹੈ ਜਿਹੜਾ ਸਮੁੱਚੀ ਮਨੁੱਖਤਾ ਨੂੰ ਸਰਬ ਸਾਂਝੀਵਾਲਤਾ ਦਾ ਅਮਰ ਸੁਨੇਹਾ ਅੱਠੇ ਪਹਿਰ ਦੇਂਦਾ ਹੈ। ਪਰੰਤੂ ਕੋਈ ਬਾਹੂਬਲੀ, ਧੱਕੜ, ਹੰਕਾਰਿਆ, ਆਫ਼ਰਿਆ, ਮੂੰਹ ਜ਼ੋਰ, ਧਨੀ ਅਤੇ ਸੀਨਾਜ਼ੋਰ ਵਿਅਕਤੀ ਇਸ ਸਰਵ ਸਾਂਝੇ ਸਥਾਨ ਨੂੰ ਵੀ ਵਰ੍ਹਿਆਂ ਲਈ ਹਥਿਆ ਲਵੇ ਤਾਂ ਮਨੁੱਖੀ ਅਧਿਕਾਰਾਂ ਦੇ ਰੱਖਵਾਲਿਆਂ ਦੀ ਨੀਂਦ ਹਰਾਮ ਹੋਣੀ ਤਾਂ ਲਾਜ਼ਮੀ ਹੈ, ਆਮ ਜਾਗਰੂਕ ਬੰਦਾ ਵੀ ਚੈਨ ਨਾਲ ਬੈਠ ਨਹੀਂ ਸਕਦਾ। ਸੱਚੇ ਸੁੱਚੇ ਮਨੁੱਖੀ ਧਰਮ ਨੂੰ ਕੋਹਜੀ ਸਿਆਸਤ ਦੇ ਪੈਰਾਂ ਹੇਠ ਮਧੋਲਣ ਵਾਲਿਆਂ ਨੇ ਨਿਰੇ ਵਿਖਾਵੇ ਦੀ ਧਾਰਮਿਕਤਾ ਦਿਖਾਉਣ ਲਈ ਸ੍ਰੀ ਦਰਬਾਰ ਸਾਹਿਬ ਸਮੂਹ ਅੰਦਰ ਲਗਾਤਾਰ ਆਖੰਡ ਪਾਠ ਰਖਵਾਉਣ ਦੀ ਵਿਧਾ ਅਪਣਾਈ ਹੈ, ਪਰ ਹੁਣ ਪੰਜਾਬੀ (ਅਤੇ ਸਿੱਖ) ਹੋਰ ਵਧੇਰੇ ਸਮੇਂ ਲਈ ਮੂਰਖ ਨਹੀਂ ਬਣੇ ਰਹਿ ਸਕਦੇ।

ਮਨੁੱਖੀ ਅਧਿਕਾਰ ਸੰਗਠਨ ਪੰਜਾਬ ਦੇ ਇਕ ਗੁਪਤਚਰ ਨੇ ਜਦੋਂ ਪਿਛਲੇ ਮਹੀਨੇ 'ਭੁਲ ਬਖਸ਼ਾਊ ਅਖੰਡ ਪਾਠ' ਵਾਲੇ ਪਵਿੱਤਰ ਸਥਾਨ 'ਤੇ ਅਖੰਡ ਪਾਠ ਬੁੱਕ ਕਰਨ ਦੀ ਬੇਨਤੀ ਕੀਤੀ ਤਾਂ ਹਾਜ਼ਰ ਜਵਾਬ ਸੀ ਕਿ "ਇੱਥੇ 2022 ਤੱਕ ਨਿਰੰਤਰ ਬਾਦਲ ਪਰਿਵਾਰ ਦੇ ਪਾਠ ਬੁੱਕ ਹਨ ਅਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੇ ਹੁਕਮਾਂ ਤਹਿਤ ਕਿਸੇ ਹੋਰ ਨੂੰ ਪਾਠ ਰਖਵਾਉਣ ਦੀ ਇਜ਼ਾਜਤ ਨਹੀਂ ਹੈ।" ਮੌਜੂਦਾ ਮੁਖੀ ਨੇ ਜ਼ਰੂਰ ਇਸ ਮਾਮਲੇ ਵਿਚ ਅਣਜਾਣਤਾ ਪ੍ਰਗਟਾਈ ਤੇ ਮੁੱਦੇ ਨੂੰ ਘੋਖਣ ਦਾ ਭਰੋਸਾ ਦਿੱਤਾ ਜਿਸ ਨੂੰ ਮੋਬਾਇਲ ਵਿਚ ਰਿਕਾਰਡ ਕਰ ਲਿਆ ਗਿਆ। ਬਾਦਲ ਲਾਣੇ ਦੀਆਂ ਜ਼ਿਆਦਤੀਆਂ, ਆਪ ਹੁਦਰੀਆਂ ਮਨਮਾਨੀਆਂ, ਵਧੀਕੀਆਂ ਅਤੇ ਗੁਸਤਾਖ਼ੀਆਂ ਹੁਣ ਕਿਸੇ ਤੋਂ ਵੀ ਛੁਪੀਆਂ ਹੋਈਆਂ ਨਹੀਂ। ਸੌ ਸਾਲਾਂ ਕਾਰਗੁਜ਼ਾਰੀ ਵਾਲੇ ਅਕਾਲੀ ਦਲ ਤੇ ਸ਼੍ਰੋਮਣੀ ਕਮੇਟੀ ਦਾ ਭੱਠਾ ਬਿਠਾ ਦੇਣ ਵਾਲੇ ਇਸ ਇਕੋ ਪਰਿਵਾਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਜਿਹੜੀ ਦੁਰਵਰਤੋਂ ਕੀਤੀ ਹੈ, ਉਹਦੇ ਬਾਰੇ ਵੀ ਸੁਹਿਰਦ ਪਾਠਕ ਸਭ ਕੁਝ ਸਮਝਦੇ ਹਨ। ਜਥੇਦਾਰਾਂ ਨੂੰ ਰਬੜ ਦੀਆਂ ਮੁਹਰਾਂ ਬਣਾ ਕੇ ਰੱਖ ਦੇਣਾ, ਕਾਮੀ ਸਾਧ ਦਾ ਆਪਹੁਦਰਾ ਮੁਆਫ਼ੀਨਾਮਾ, ਨਵੇਂ ਕਾਰਜਕਾਰੀ ਜਥੇਦਾਰ ਦੀ ਸੋਚੀ ਸਮਝੀ ਚਾਲ ਅਧੀਨ ਨਿਯੁਕਤੀ (ਮੁਆਫ਼ੀਨਾਮੇ ਦਾ ਨਾਟਕ ਸਿਰੇ ਚੜ੍ਹਾਉਣ

ਲਈ) ਅਤੇ ਅਖੰਡ ਲੜੀਆਂ ਦਾ ਡਰਾਮਾ ਕੀ ਪੰਜਾਬੀਆਂ ਨੂੰ ਸਦਾ ਮੂਰਖ ਬਣਾਈ ਰੱਖਣ ਦੀਆਂ ਬਾਕਾਇਦਾ ਯੋਜਨਾਵਾਂ ਨਹੀਂ ਹਨ? ਬਿਲਕੁਲ ਹਨ!

ਆਉ ਹੁਣ ਕੁਝ ਵਿਚਾਰ ਕਰੀਏ ਅਖੰਡ ਪਾਠ ਰਖਵਾਉਣ ਜਾਂ ਨਾ ਰਖਵਾਉਣ ਬਾਰੇ। ਅਸੀਂ ਇਸਨੂੰ ਵੀ ਮਹਿਜ ਵਿਖਾਵਾ ਬਣਾ ਲਿਆ ਹੈ। ਗ਼ਰੀਬ-ਗੁਰਬਾਂ ਤਾਂ ਵਿਚਾਰਾ ਪੈਸੇ ਦੀ ਘਾਟ ਕਰਕੇ ਤੇ ਬਾਣੀ ਪ੍ਰਤੀ ਵੱਧ ਮਾਣ-ਸਤਿਕਾਰ ਰੱਖਣ ਕਰਕੇ ਸਹਿਜ ਪਾਠ ਨੂੰ ਤਰਜੀਹ ਦਿੰਦਾ ਹੈ ਪਰੰਤੂਵੱਧ ਪੜ੍ਹੇ ਲਿਖੇ, ਵਧ ਮਾਇਆ ਵਾਲੇ ਤੇ ਵਧੇਰੇ ਸ਼ੁਹਰਤਾਂ ਵਾਲੇ ਅਖੰਡ ਪਾਠ ਨੂੰ ਪਹਿਲ ਦਿੰਦੇ ਹਨ ਜਦੋਂ ਕਿ ਇਹ ਅਠਤਾਲੀ ਘੰਟੇ ਉਨ੍ਹਾਂ ਨੂੰ ਪਾਠ ਸੁਣਨ ਦਾ ਵੀ ਮੌਕਾ ਨਹੀਂ ਮਿਲਦਾ। ਜਵਾਨ ਮੌਤ 'ਤੇ ਅਨੇਕ ਵਾਰ ਦੇਖਿਆ ਗਿਆ ਹੈ ਕਿ ਬਾਣੀ ਦੇ ਹੋ ਰਹੇ ਪਾਠ ਦੇ ਨੇੜੇ ਹੀ ਰੋਣ-ਪਿੱਟਣ ਪਿਆ ਹੁੰਦਾ ਹੈ। ਬੀਬੀਆਂ ਗਲੇ ਮਿਲਮਿਲ ਕੇ ਗੁਰੂਅਮਰਦਾਸ ਜੀ ਦੀ 'ਸੱਦ' ਦਾ ਨਿਰਾਦਰ ਕਰ ਰਹੀਆਂ ਹੁੰਦੀਆਂ ਹਨ ਤੇ 'ਆਵਣ-ਜਾਣ ਇਕ ਖੇਡ ਬਣਾਇਆ' ਨੂੰ ਮੰਨਣੋਂ ਇਨਕਾਰੀ ਹੋ ਰਹੀਆਂ ਹੁੰਦੀਆਂ ਹਨ। ਜਦੋਂ ਵੀ ਕਿਸੇ ਗਵਾਂਢੀ, ਰਿਸ਼ਤੇਦਾਰ ਜਾਂ ਮਿੱਤਰ ਪਿਆਰੇ ਦੇ ਘਰ ਅਜਿਹੇ ਸੋਗਮਈ ਮੌਕੇ ਜਾਣ ਦਾ ਸਬੱਬ ਬਣਦਾ ਹੈ ਤਾਂ ਅਕਸਰ 'ਬਾਬਾ ਜੀ ਕੱਲੇ' ਹੀ ਨਜ਼ਰੀ ਪੈਂਦੇ ਹਨ। ਹਾਲ ਹੀ ਵਿਚ ਜਦੋਂ ਕਿਸੇ ਵਾਕਿਫ਼ ਨਾਲ ਪਰਚਾਉਣੀ ਕਰਨ ਪੁੱਜੀ ਤਾਂ ਕਮਰੇ ਵਿਚ ਅਖੰਡ ਪਾਠ ਤਾਂ ਹੋ ਰਿਹਾ ਸੀ ਪਰ ਕੋਈ ਘਰ ਵਾਲਾ ਉੱਥੇ ਨਹੀਂ ਸੀ। ਉੱਪਰ ਧੁੱਪ ਸੇਕਦੇ ਹੋਏ ਬੜੇ ਔਖੇ ਹੋ ਕੇ ਹੇਠਾਂ ਉੱਤਰੇ ਤੇ ਵਿਖਾਵੇ ਮਾਤਰ ਵਰਤਾਰਾ ਕੀਤਾ। ਰੌਲਾਂ ਬਦਲਦੇ ਭਾਈ ਸਾਹਿਬ ਵਿਚ ਵਿਚ ਵਰਕੇ ਵੀ ਉਲਟੀ ਜਾਂਦੇ ਹਨ, ਮੋਬਾਇਲ ਦੀਆਂ ਕਾਲਾਂ ਜਾਂ ਸੁਨੇਹੇ ਵੀ ਦੇਖੀ ਜਾਂਦੇ ਹਨ ਤੇ ਕਈ ਵਾਰ ਬੋਲਦੇ ਵੀ ਦੇਖੇ ਹਨ। 31-31, 51-51 ਅਤੇ 101 ਅਖੰਡ ਪਾਠਾਂ ਦੀਆਂ ਇਕੱਠੀਆਂ ਲੜੀਆਂ ਕੀ ਦਰਸਾਉਂਦੀਆਂ ਹਨ ਕਿ ਸਾਨੂੰ ਇਕ ਨਾਲ ਤਸੱਲੀ ਨਹੀਂ ਰਹੀ। ਕੀ ਐਨੇ ਅਖੰਡ ਪਾਠੀ ਇਕੋ ਚਾਲੇ ਪਾਠ ਕਰ ਸਕਦੇ ਹਨ? ਹਰਗਿਜ਼ ਵੀ ਨਹੀਂ।

ਅੱਜ ਵਿਖਾਵਾਂ ਜ਼ੋਰਾਂ 'ਤੇ ਹੈ। ਜਿੱਡਾ ਵੱਡਾ ਬਟੂਆ ਉਤਨੇ ਵੱਡੇ ਖੇਖਣਾ ਅਖੰਡ ਪਾਠ ਨੂੰ ਅਸੀਂ ਸਫਲਤਾ ਦਾ ਮੰਤਰ ਸਮਝ ਬੈਠੇ ਹਾਂ- ਗਲੀਆਂ, ਕੂਚਿਆ, ਖ਼ਾਲੀ ਪਲਾਟਾਂ, ਦੁਕਾਨਾਂ, ਕਬਰਾਂ ਤੇ ਜਠੇਰਿਆਂ 'ਤੇ ਨਿਰੰਤਰ ਅਖੰਡ ਪਾਠ ਕੀਤੇ ਜਾ ਰਹੇ ਹਨ। ਸਿਹਤ ਸਮੱਸਿਆ, ਕਾਰੋਬਾਰੀ ਵਾਧਾ, ਪੁੱਤਰ-ਧੀ ਦੀ ਪ੍ਰਾਪਤੀ, ਵਿਆਹ, ਕੁੜਮਾਈ, ਨੌਕਰੀ ਅਤੇ ਘਰ ਦੀ ਚੱਠ ਸਭ ਮੌਕਿਆਂ ਤੇ ਅਖੰਡ ਪਾਠਾਂ ਦਾ ਆਯੋਜਨ ਮਨ ਦੇ ਸਕੂਨ ਤੋਂ ਕਿਤੇ ਵੱਧ ਫ਼ੋਕੀ ਚੌਧਰ ਦਿਖਾਉਣ ਲਈ ਕੀਤਾ ਜਾਂਦਾ ਹੈ। ਕਿਉਂਕਿ ਸਾਡੇ ਅੰਦਰ 'ਸਹਿਜ' ਖ਼ਤਮ ਹੋ ਰਿਹਾ ਹੈ, ਇਸ ਲਈ 'ਸਹਿਜ ਪਾਠ' ਦਾ ਪ੍ਰਚਲਣ ਵੀ ਬਹੁਤ ਘਟ ਰਿਹਾ ਹੈ। ਪਹਿਲੇ ਸਮਿਆਂ ਵਿਚ ਗੁਜ਼ਰ ਗਏ ਸਾਕ ਸੰਬੰਧੀ ਪ੍ਰਥਾਇ 'ਦਸਹਿਰੇ' ਦੀ ਰਿਵਾਇਤ ਹੁੰਦੀ ਸੀ ਭਾਵ ਦਸਵੇਂ ਦਿਨ ਅੰਤਿਮ ਅਰਦਾਸ ਕਰਨੀ। ਦੂਰੋਂ ਨੇੜਿਓ ਬਾਲ ਬੱਚੇ ਵੀ ਪੁੱਜ ਜਾਂਦੇ, ਘਰ ਵਿਚ ਸਵੇਰੇ ਸ਼ਾਮ ਕਥਾ-ਵਾਰਤਾ ਹੁੰਦੀ ਰਹਿਣ ਕਰਕੇ ਪਰਿਵਾਰਕ ਇਕੱਠ ਵਿਚ ਦੁੱਖ ਵੀ ਘਟਦਾ ਜਾਂਦਾ। ਪੈਸੇ ਦੀ ਬੱਚਤ ਦੇ ਨਾਲ-ਨਾਲ ਭੱਜ ਨੱਠ, ਕਾਹਲ ਤੇ ਸਿਰ ਭਕਾਈ ਤੋਂ ਵੀ ਬਚਾਅ ਹੋ ਜਾਂਦਾ।

ਇਸ ਮੁੱਦੇ 'ਤੇ ਮਹਾਨ ਕੋਸ਼ ਨੇ ਸਪੱਸ਼ਟ ਕੀਤਾ ਕਿ '13 ਪਹਿਰ ਵਿਚ ਸਮਾਪਤ ਹੋਣ ਵਾਲਾ ਨਿਰੰਤਰ ਪਾਠ। ਚਾਰ ਜਾਂ ਪੰਜ ਪਾਠੀਏ ਯਥਾਕ੍ਰਮ ਬਦਲਦੇ ਰਹਿੰਦੇ ਹਨ ਪਰ ਪਾਠ ਨਿਰੰਤਰ ਹੁੰਦਾ ਰਹਿੰਦਾ ਹੈ। ਪਾਠਾਂ ਦੀ ਇਹ ਰੀਤਿ ਪੰਥ ਵਿਚ ਬੁੱਢਾ ਦਲ ਨੇ ਚਲਾਈ ਹੈ। ਸਤਿਗੁਰਾਂ ਦੇ ਸਮੇਂ ਅਖੰਡ ਪਾਠ ਨਹੀਂ ਹੋਇਆ ਕਰਦਾ ਸੀ' ਹਾਲਾਂ ਕਿ ਦਸ਼ਮੇਸ਼ ਪਿਤਾ ਦੇ ਸਮੇਂ ਹਾਲਾਤ ਕਿੰਨੇ ਸੰਕਟਮਈ ਸਨ। ਭਾਈ ਸਾਹਿਬ ਨੇ ਉਨ੍ਹਾਂ ਮਨਮਤੀ ਰਹੁਮਤਾਂ ਦਾ ਜ਼ਿਕਰ ਵੀ ਕੀਤਾ ਹੈ ਜੋ ਆਰੰਭਕਾਂ ਦੇ ਸਮੇਂ ਨਹੀਂ ਸਨ ਪਰ ਅੱਜ ਅਖੰਡ ਦੀਵਾ (ਜੋਤ), ਜਲ ਦਾ ਘੜਾ ਤੇ ਨਾਰੀਅਲ ਜ਼ਰੂਰ ਹੀ ਇਹ ਕਰਮਕਾਂਡੀਆਂ ਵਲੋਂ ਗੁਰਬਾਣੀ ਦੇ ਆਸ਼ੇ ਨੂੰ ਪ੍ਰਦੂਸ਼ਿਤ ਕਰਨ ਲਈ ਬਾਅਦ ਵਿਚ ਜੋੜ ਦਿੱਤੀਆਂ ਗਈਆਂ ਹੋਣਗੀਆਂ।

ਸਮੁਚੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਇਕ ਪਾਸੇ ਤਾਂ ਅਸੀਂ ਜੱਗ ਤਾਰਕ ਬਾਬਾ ਨਾਨਕ ਜੀ ਦੇ 550 ਵੇਂ ਪ੍ਰਕਾਸ਼ ਪੁਰਬ ਨੂੰ ਮਨਾਉਣ ਦੀਆਂ ਡੀਗਾਂ ਮਾਰ ਰਹੇ ਹਾਂ ਦੂਸਰੇ ਪਾਸੇ ਉਨ੍ਹਾਂ ਵਲੋਂ ਵਰਜੇ ਕਰਮਕਾਡਾਂ ਤੇ ਗਿਣਤੀਆਂ ਮਿਣਤੀਆਂ ਦੇ ਪਾਠਾਂ ਵਿਚ ਖੁੱਭੇ ਪਏ ਹਾਂ। ਸਤਿਕਾਰਤ ਪਾਠਕ ਸਾਹਿਬਾਨ, ਆਓ ਇੱਕਲੇ ਜਪੁਜੀ ਦਾ ਮੂਲ ਮੰਤਰ, ਜਪੁ ਜੀ ਤੇ ਆਸਾ ਦੀ ਵਾਰ ਵਿਚਲਾ ਸੁਨੇਹਾ ਹੀ ਦਿਲਾਂ ਅੰਦਰ ਵਸਾ ਲਈਏ!! 'ਸਚਿਆਰ' ਬਣਨ ਦੀ ਜੁਗਤੀ ਇੱਥੋਂ ਹੀ ਲੱਭ ਪਵੇਗੀ। ਕਿਉਂਕਿ ਨਿਰੰਤਰ 101 ਅਖੰਡ ਪਾਠ ਵੀ ਸਾਡੇ ਤਨ ਮਨ ਨੂੰ ਸ਼ੁਧ ਨਹੀਂ ਕਰ ਸਕਦੇ।

**********

# ਮਨ ਰੇ ਸੰਸਾਰ ਅੰਧ ਗਹੇਰਾ ।।


ਗੁਰਮੇਲ ਸਿੰਘ ਖਾਲਸਾ
9914701469

ਜਦੋਂ ਮਨੁੱਖ ਦੇ ਮਨ ਦੀ ਗੱਲ ਪੂਰੀ ਹੋ ਜਾਵੇ ਤਾਂ ਇਸ ਨੂੰ ਮਨ ਗੱਲ ਜਾਂ ਮੰਗਲ ਕਿਹਾ ਜਾਂਦਾ ਹੈ । ਮਨ ਭੈੜੀਆਂ ਗੱਲਾਂ ਨਾਲ ਭੀ ਖੁਸ਼ ਹੁੰਦਾ ਹੈ ਅਤੇ ਚੰਗੀਆਂ ਗੱਲਾਂ ਨਾਲ ਭੀ ਖੁਸ਼ ਹੁੰਦਾ ਹੈ । ਚੰਗੀਆਂ ਗੱਲਾਂ ਤੇ ਖੁਸ਼ ਹੋਣ ਤੇ ਆਨੰਦ ਮੰਗਲ ਕਿਹਾ ਜਾਂਦਾ ਹੈ । ਜਦੋਂ ਮਨ ਦੀ ਗੱਲ ਪੂਰੀ ਨਾ ਹੋਵੇ ਤਾਂ ਮੰਗਲ ਤੇ ਲੀਕ ਫਿਰ ਗਈ ਸਮਝਿਆ ਜਾਂਦਾ ਹੈ । ਇਸੇ ਨੂੰ ਹੀ ਮੰਗਲੀਕ ਕਿਹਾ ਜਾਂਦਾ ਹੈ । ਮੰਨੂਵਾਦੀਆਂ ਨੇ ਇਸ ਸ਼ਬਦ ਨੂੰ ਜਨਮ ਮਰਨ ਨਾਲ ਜੋੜ ਦਿੱਤਾ । ਮਨੁੱਖ ਦੇ ਪੈਦਾ/ਮਰਨ ਦੇ ਮਹੀਨੇ ਨੂੰ ਚੰਗਾ ਤੇ ਮਾੜਾ ਬਣਾ ਦਿੱਤਾ ਗਿਆ ਹੈ । ਪੰਜਾਬ ਖੇਤੀ ਪ੍ਰਧਾਨ ਦੇਸ ਸੀ । ਸੁਭਾਵਿਕ ਹੈ ਕਿ ਚੰਗੀ ਫਸਲ ਆਉਣ ਤੇ ਖੁਸ਼ੀਆਂ ਮਨਾਈਆਂ ਜਾਂਦੀਆਂ ਹਨ । ਚੰਗੀ ਫਸਲ ਤਾਂ ਹੀ ਹੋਵਾਗੀ ਜੇ ਫਸਲ ਦੀ ਬੀਜਾਈ ਕਟਾਈ ਵੱਤ ਸਿਰ ਹੋਏਗੀ । ਕਣਕ ਦੀ ਫਸਲ ਨੂੰ ਸਭ ਤੋਂ ਉਤਮ ਮੰਨਿਆ ਜਾਂਦਾ ਹੈ । ਪੰਜਾਬੀ ਵਿੱਚ ਕਣਕ ਦਾ ਮਤਲਬ ਹੀ ਸੋਨਾ ਹੁੰਦਾ ਹੈ । ਜਦ ਕਿ ਬਾਕੀ ਦੇ ਭਾਰਤ ਵਿੱਚ ਕਣਕ ਨੂੰ ਗੁਉਂ ਜਾਂ ਗੇਂਹੂ ਕਿਹਾ ਜਾਂਦਾ ਹੈ । ਕਣਕ ਦੀ ਫਸਲ ਕੱਤਕ ਦੇ ਮਹੀਨੇ ਬੀਜੀ ਜਾਂਦੀ ਹੈ । ਅਤੇ ਸਾਉਣੀ ਮੱਕੀ ਬਾਜਰੇ ਆਦਿ ਕੱਤਕ ਵਿੱਚ ਸੰਭਾਲੇ ਜਾਂਦੇ ਹਨ । ਇਸ ਮਹੀਨੇ ਪੰਜਾਬੀਆਂ ਕੋਲ ਕੋਈ ਵੇਹਲ ਨਹੀਂ ਹੁੰਦਾ । ਇਸ ਮਹੀਨਾ ਪ੍ਰਾਹੁਣਿਆਂ ਆਦਿ ਦਾ ਆਉਣਾ ਜਾਣਾ ਭੀ ਮਾੜਾ ਸਮਝਿਆ ਜਾਂਦਾ ਹੈ । ਜੇ ਕੋਈ ਚਲਿਆ ਭੀ ਜਾਏ ਤਾਂ ਉਹਨੂੰ ਨੱਕ ਸਿਕੋੜ ਕੇ ਕਿਹਾ ਜਾਂਦਾ ਹੈ " ਆ ਗਿਆ ਰਿਜ਼ਕ ਬਿਹੂਣਾ। ਏਸੇ ਕਰਕੇ ਇਸ ਮਹੀਨੇ ਜੰਮਣ ਮਰਨ ਵਾਲਾ ਨੂੰ ਮੰਗਲੀਕ ਬਣਾ ਦਿੱਤਾ ਗਿਆ ਹੈ। ਕਹਾਣੀਆਂ ਇੱਥੋਂ ਤੱਕ ਪ੍ਰਚੱਲਤ ਹਨ ਕਿ ਕੱਤਕ ਦੇ ਮਹੀਨੇ ਕਿਸੇ ਦੀ ਬੁੱਢੀ ਮਾਂ ਪੂਰੀ ਹੋ ਗਈ ਹੁਣ ਉਹਦੇ ਕ੍ਰਿਆ ਕਰਮ ਤੇ ਸੰਸਕਾਰ ਲਈ ਸਮਾ ਚਾਹੀਦਾ ਸੀ । ਸਮਾ ਹੈ ਨਹੀਂ । ਕਹਿੰਦੇ ਉਹਨਾਂ ਨੇ ਆਪਣੀ ਮ੍ਰਿਤਕ ਮਾਤਾ ਨੂੰ ਖੱਲ ਵਿੱਚ ਲੁਕੋ ਲਿਆ ( ਦੋ ਚਾਰ ਦਿਨ ਲੰਘਾ ਦਿੱਤੇ ਹੋਣਾ ਆ ) ਬਈ ਕਣਕ ਬੀਜ ਕੇ ਦਾਗ ਲਾਵਾਂਗੇ 'ਏਸੇ ਕਾਰਣ ਗੁਰੂ ਨਾਨਕ ਸਾਹਿਬ ਜੀ ਨੂੰ ਭੀ ਮੰਨੂਵਾਦੀਆਂ ਨੇ ਮੰਗਲੀਕ ਹੀ ਪ੍ਰਚਾਰ ਦਿੱਤਾ। ਅਸਲ ਵਿੱਚ ਗੁਰੂ ਨਾਨਕ ਸਾਹਿਬ ਜੀ ਮੰਨੂਵਾਦੀਆਂ ਲਈ ਸੱਚਮੁੱਚ ਹੀ ਮੰਗਲੀਕ ਸਨ । ਕਿਉਂਕਿ ਗੁਰੂ ਸਾਹਿਬ ਜੀ ਨੇ ਮੰਨੂਵਾਦੀਆਂ ਦੇ ਸਾਰੇ ਪਾਖੰਡਾਂ ਨੂੰ ਨੰਗਾ ਕਰਕੇ ਲੋਕਾਂ ਸਾਹਮਣੇ ਰੱਖਿਆ ਹੈ । ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ ਵਿਸਾਖੀ 1469 ਈ: ਨੂੰ ਹੋਇਆ ਵਿਦਵਾਨਾਂ ਨੇ ਸਿੱਧ ਭੀ ਕੀਤਾ ਹੋਇਆ ਹੈ । ਸਿੱਧ ਹੋਣ ਉਪਰੰਤ ਅਜੋਕੇ ਡਿਜੀਟਲ ਯੁੱਧ ਵਿੱਚ ਭੀ ਧੱਕੇ ਨਾਲ ਕੱਤਕ ਦੀ ਪੂਰਨਮਾਸ਼ੀ ਕੱਤਕ ਦੀ ਪੂਰਨਮਾਸ਼ੀ ਦਾ ਹੀ ਸੋਰ ਮਚਾਈ ਜਾਂਦੇ ਹਨ। ਗੁਰੂ ਨਾਨਕ ਸਾਹਿਬ ਜੀ ਵੇਲੇ ਭੀ ਲੋਕਾਂ ਵਿੱਚ ਅਗਿਆਨਤਾ ਦਾ ਘੁੱਪ ਹਨੇਰਾ ਭਰਿਆ ਪਿਆ ਸੀ । ਮੰਨੂਵਾਦੀਆਂ ਦਾ ਜ਼ੁਲਮ, ਰਾਜਿਆਂ ਦਾ ਜ਼ੁਲਮ, ਪੂੰਜੀਪਤੀਆਂ ਦਾ ਜੁਲਮ ਅਤੇ ਸਭ ਤੋਂ ਖਤਰਨਾਕ ਪਾਖੰਡਾਂ ਦਾ ਬੋਲ ਬਾਲਾ ਸੀ । ਗੁਰੂ ਨਾਨਕ ਸਾਹਿਬ ਜੀ ਤੋਂ ਕਾਫੀ ਪਹਿਲਾਂ ਇਹਨਾਂ ਜ਼ੁਲਮਾਂ ਬਾਰੇ ਭਗਤ ਜਨਾਂ ਨੇ ਅਵਾਜ ਜਰੂਰ ਉਠਾਈ ਸੀ ਪਰ ਉਹਨਾਂ ਦੀ ਵਿਉਂਤਬੰਦੀ ਨਾ ਹੋਣ ਕਰਕੇ ਉਹ ਅਵਾਜ਼ਾਂ ਦਬ ਲਈਆਂ ਸਨ । ਪੰਜਾਬ ਤੋਂ ਦੂਰ ਦੁਰਾਡੇ ਬਨਾਰਸ ਮਹਾਰਾਸ਼ਟਰ ਵਿੱਚ ਗਿਆਨ ਦੇ ਦੀਵੇ ਜਰੂਰ ਬਲ ਰਹੇ ਸਨ । ਗੁਰੂ ਨਾਨਕ ਸਾਹਿਬ ਜੀ ਉਹਨਾਂ ਗਿਆਨ ਦੇ ਦੀਵਿਆਂ ਦੀ ਲੋਅ ਦੀ ਸੇਧ ਗਏ ਅਤੇ ਉਹਨਾਂ ਗਿਆਨ ਦੇ ਦੀਵਿਆ (ਭਗਤਾਂ ਦੀ ਬਾਣੀ) ਰਾਹੀਂ ਗੁਰੂ ਨਾਨਕ ਸਾਹਿਬ ਜੀਆਂ ਨੂੰ ਜਿੰਦਗੀ ਜੀਣ ਦਾ ਮਕਸਦ ਲਭ ਪਿਆ। ਇਹ ਦੀਵੇ ਨਹੀ ਬਲਕਿ ਗਿਆਨ

ਦਾ ਖਜਾਨਾ ਹੈ ਜਿਸਦਾ ਪ੍ਰਚਾਰ ਪ੍ਰਸਾਰ ਗੁਰੂ ਨਾਨਕ ਸਾਹਿਬ ਜੀ ਨੇ ਬਹੁਤ ਹੀ ਸੁੰਦਰ ਵਿਉਂਤਬੰਦੀ ਨਾਲ ਕੀਤਾ । ਗੁਰੂ ਜੀ ਨੂੰ ਪਹਿਲਾ ਇਲਹਾਮ ਇਹ ਹੋਇਆ ਕਿ ਇਹਨਾਂ ਭਗਤਾਂ ਦੇ ਪੈਰੋਕਾਰ ਹੀ ਉਹ ਲੋਕ ਹਨ ਜਿਹਨਾਂ ਦੇ ਕਲਿਆਣ ਨਾਲ ਪੈਭੂ ਦੀ ਬਖਸ਼ਿਸ਼ ਪ੍ਰਾਪਤ ਕੀਤੀ ਜਾ ਸਕਦੀ ਹੈ । ਇਹਨਾਂ ਲੋਕਾਂ ਨੂੰ ਹੀ ਦਲਿਤ ਪੱਛੜੇ ਅਤੇ ਨੀਚ ਕਹਿ ਕਾ ਸਦੀਆਂ ਤੋਂ ਦੁਰਕਾਰਿਆ ਜਾ ਰਿਹਾ ਸੀ। ਇਹਨਾਂ ਲੋਕਾਂ ਦੀ ਖਾਸੀਅਤ ਭੀ ਇਹ ਹੈ ਕਿ ਇਹਨਾਂ ਦੇ ਖੂਨ ਵਿੱਚ ਹਰਾਮੀਪੁਣਾ, ਵੇਹਲੜਪੁਣਾ ਤੇ ਵਲ ਛਾਲ ਨਹੀ ਹੁੰਦਾ । ਇਹ ਕਿਰਤੀ ਕਾਮੇ ਮਿਹਨਤੀ ਅਤੇ ਸਿਰੜ ਦੇ ਪੱਕੇ ਹੁੰਦੇ ਹਨ । ਅੱਜ ਭੀ ਦੇਖ ਲਿਆ ਜਾਏ ਕਿ ਇਹ ਨੀਚ ਕਹਾਉਂਦੇ ਲੋਕ ਗਰੀਬੀ ਵਿੱਚ ਦਿਨ ਕੱਟ ਲੈਣਗੇ ਪਰ ਇਹ ਕਦੇ ਆਤਮ ਹੱਤਿਆ ਨਹੀਂ ਕਰਦੇ । ਮਿਹਨਤ ਕਰ ਕੇ ਗੁਜ਼ਾਰਾ ਕਰ ਲੈਣਗੇ ਪਰ ਇਹਨਾਂ ਵਿੱਚ ਮੰਗ ਖਾਣੇ ਨਹੀਂ ਹੁੰਦੇ। ਇਹ ਜੇ ਜੀਵਲ ਪਤਿ ਲੱਥੀ ਜਾਏ ਤਾਂ ਸਭ ਹਰਾਮ ਜੇਤਾ ਕਿਛੁ ਖਾਇ ॥ ਦਾ ਮਤਲਬ ਖੂਬ ਸਮਝਦੇ ਹਨ । ਭਗਤ ਰਵਿਦਾਸ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ ਦੇ ਪੈਰੋਕਾਰ ਸਭ ਦਲਿਤ ਸ਼੍ਰੇਣੀ ਵਿੱਚ ਆਉਂਦੇ ਹਨ । ਏਸੇ ਲੜੀ ਵਿੱਚ ਅਜੋਕਾ ਵਿਦਵਾਨ ਡਾਕਟਰ ਭੀਮ ਰਾਓ ਅੰਬੇਦਕਰ ਸਾਹਿਬ ਭੀ ਆਉਂਦੇ ਹਨ । ਕਿਤਨਾ ਹੈਰਾਨਕੁੰਨ ਕ੍ਰਿਸ਼ਮਾ ਹੈ ਕਿ ਡਾਕਟਰ ਭੀਮ ਰਾਓ ਅੰਬੇਦਕਰ ਸਾਹਿਬ ਜੀ ਦਾ ਜਨਮ ਦਿਨ ਵਿਸਾਖੀ ਵਾਲੇ ਦਿਨ ਹੀ ਆਉਂਦਾ ਹੈ । ਸ਼ਾਤਰ ਮੰਨੂਵਾਦੀਆਂ ਦੀ ਜੀਅ ਤੋੜ ਕੋਸ਼ਿਸ਼ ਰਹੀ ਹੈ ਜਿਹੜੇ ਭੀ ਲੋਕ ਗਿਆਨ ਦਾ ਪ੍ਰਕਾਸ਼ ਫੈਲਾਉਣ ਦਾ ਸਮਰੱਥ ਹੁੰਦੇ ਹਨ ਉਹਨਾਂ ਨੂੰ ਇਹ ਆਪਣੇ ਨਾਲ ਮਿਲਾ ਲੈਂਦੇ ਹਨ । ਉਹਨਾਂ ਨੂੰ ਆਪਣੇ ਪਾਖੰਡਾਂ ਦੇ ਮਕੜਜਾਲ ਵਿੱਚ ਉਲਝਾ ਕੇ ਬ੍ਰਾਹਮਣ ਵਾਦੀ ਹੀ ਬਣਾ ਲੈਂਦਾ ਹਨ । ਬ੍ਰਾਹਮਣ ਵਾਦ ਦਾ ਮਤਲਬ ਹੈ ਪਖੰਡ ਫੈਲਾਉਣਾ ਕੂੜਾ ਵੇਚਣਾ ਤੇ ਆਪਣੇ ਲਈ ਧਨ ਇਕੱਠਾ ਕਰਨਾ। ਹੁਣੇ ਹੁਣੇ ਲੰਘੇ ਸਿਵਰਾਤਰੀ ਪੂਜਾ ਵਲ ਧਿਆਨ ਮਾਰ ਕੇ ਦੇਖ ਲਵੋ : ਮੰਦਰਾਂ ਵਿੱਚ ਚੜਨ ਵਾਲੀਆਂ ਵਸਤੂਆਂ ਭੰਗ ਦੇ ਪੱਤੇ ਧਤੂਰਾ ਬਿਲ ਦੇ ਪੱਤੇ ਸੜੇ ਗੇਂਦੇ ਦੇ ਫੁੱਲ ਕੱਚੇ ਬੇਰ ਆਦਿ ਸਭ ਵੇਚਦੇ ਹਨ। ਬ੍ਰਾਹਮਣ ਵਾਦ ਵਿੱਚ ਫਸੇ ਗਰੀਬ ਲੋਕ ਇਹ ਬੇਕਾਰ ਦਾ ਕੂੜਾ ਖਰੀਦਦੇ ਹਨ। ਮੰਦਰਾਂ ਵਿੱਚ ਚੜਾਉਂਦੇ ਹਨ । ਮੰਦਰਾਂ ਵਿੱਚ ਕੂੜੇ ਦੇ ਢੇਰ ਇਕੱਠੇ ਹੁੰਦੇ ਹਨ । ਕਾਰਪੋਰੇਸ਼ਨ ਦੀਆਂ ਗੱਡੀਆਂ ਰਾਹੀਂ ਇਹ ਕੂੜਾ ਢੋਇਆ ਜਾਂਦਾ ਹੈ । ਛੱਟ ਪੂਜਾ ਗਣੇਸ਼ ਪੂਜਾ ਇਹਨਾਂ ਸਭਨਾ ਵਿੱਚ ਗੰਦਗੀ ਫੈਲਾਈ ਜਾਂਦੀ ਹੈ । ਭਾਰਤ ਦੀ ਵਿਸ਼ਾਲ ਗੰਗਾ ਨਦੀ ਦਾ ਸਤਿਆਨਾਸ਼ ਕਰ ਰੱਖਿਆ ਹੈ ।

ਪੰਜਾਬ ਵਿੱਚ ਕਰ ਰਹੇ ਹਨ । ਸਰਕਾਰਾਂ ਇਹਨਾ ਦਾ ਡੱਟ ਕੇ ਸਾਥ ਦੇਂਦੀਆਂ ਹਨ । ਇਸ ਸਾਥ ਬਦਲੇ ਇਹ ਉਹਨਾਂ ਨੂੰ ਵੋਟਾਂ ਪਾਕੇ ਰਾਜ ਗੱਦੀਆਂ ਤੇ ਬਿਠਾਉਂਦੇ ਹਨ । ਦੁਨੀਆਂ ਵਾਲਿਆਂ ਨੂੰ ਭੀ ਬ੍ਰਾਹਮਣ ਵਾਦੀਆਂ ਦਾ ਪਖੰਡਜ਼ਾਲ ਰਾਸ ਆਉਂਦੇ ਹੈ । ਉਹ ਇਸ ਦੇਸ਼ ਹਿੰਦੋਸਤਾਨ ਨੂੰ ਕੂੜਾ ਵੇਚਣ ਦੀ ਵਿਸ਼ਾਲ ਮੰਡੀ ਸਮਝਦੇ ਹਨ ਅਤੇ ਆਪਣਾ ਕੂੜਾ ਧੜੱਲੇ ਨਾਲ ਵੇਚਦੇ ਹਨ।ਇਸ ਵਪਾਰਕ ਲਾਭ ਨੂੰ ਮੁੱਖ ਰਖਕੇ ਹਿੰਦੂਸਤਾਨੀਆਂ ਦੀਆਂ ਬ੍ਰਾਹਮਣ ਵਾਦੀ ਸਰਕਾਰਾਂ ਦਾ ਸਾਥ ਦੇਂਦੇ ਹਨ । ਇਹਨਾਂ ਦੇ ਪਾਖੰਡ ਦਾ ਮਕਸਦ ਦਲਿਤਾਂ ਪਛੜਿਆਂ ਤੇ ਸਦੀਵੀ ਰਾਜ ਕਰਨਾ ਹੀ ਹੈ । ਇਸ ਵਿੱਚ ਰੁਕਾਵਟ ਪਾਉਣ ਵਾਲਿਆਂ ਨੂੰ ਰਾਜ ਕਰਨ ਵਾਲਿਆਂ ਰਾਹੀਂ ਖਤਮ ਕਰਵਾ ਦੇਂਦੇ ਹਨ । ਇਹਨਾਂ ਦੇ ਇਸ ਪਖੰਡ ਜ਼ਾਲ ਖਿਲਾਫ ਅਵਾਜ ਉਠਾਈ ਤਾਂ ਮੰਨੂਵਾਦੀ ਮੁਸਲਮਾਨ ਸੁਲਤਾਨ ਨਾਲ ਮਿਲ ਗਏ । ਕਬੀਰ ਸਾਹਿਬ ਜੀ ਨੂੰ ਤਸੀਹੇ ਦਿੱਤੇ ਗਏ ।

ਤਾਹੀਓਂ ਕਬੀਰ ਸਾਹਿਬ ਜੀ ਨੇ ਫੁਰਮਾਇਆ

**ਕਿਆ ਅਪਰਾਧ ਸੰਤ ਹੈ ਕੀਨਾ**

**ਬਾਂਧਿ ਪੋਟ ਕੁੰਚਰ ਕਉ ਦੀਨਾ ।।**

ਭਗਤ ਨਾਮਦੇਵ ਜੀ ਨੇ ਅਵਾਜ ਉਠਾਈ ਉਹਨਾਂ ਨੂੰ ਕਿਹਾ :

**ਮੋਈ ਗਾਇ ਦੇਇ ਜੀਵਾਏ**

**ਨਹੀ ਤਾ ਗਰਦਨ ਮਾਰਉ ਠਾਇ।।**

ਭਗਤ ਰਵਿਦਾਸ ਸਾਹਿਬ ਜੀ ਨੂੰ ਚਿਤੌੜ ਦੇ ਰਾਜਪੂਤ ਰਾਜਿਆਂ ਰਾਹੀਂ ਖਪਾ ਦਿੱਤਾ ਗਿਆ । ਇਹਨਾਂ ਕਾਰਨਾ ਨੂੰ ਹੀ ਮੁੱਖ ਰੱਖ ਕੇ ਭਗਤ ਕਬੀਰ ਸਾਹਿਬ ਜੀ ਨੇ ਫੁਰਮਾਇਆ ਹੈ :

**ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤ ਜਿਹ ਕੀਨੀ ।।**

ਗੁਰੂ ਨਾਨਕ ਸਾਹਿਬ ਜੀ ਨੇ ਭੀ ਇਸ ਨੂੰ ਪ੍ਰੇਮ ਦੀ

ਖੇਡ ਕਿਹਾ ਸੀ ।

**ਜਉ ਤਉ ਪ੍ਰੇਮ ਖੇਲਣ ਕਾ ਚਾਉ ਸਿਰਿ ਧਰ ਤਲੀ ਗਲੀ ਮੇਰੀ ਆਉ ।।**

ਗੁਰੂ ਗੋਬਿੰਦ ਸਿੰਘ ਜੀ ਨੇ ਫੁਰਮਾਇਆ ਹੈ

**ਜਿਨ ਪ੍ਰੇਮ ਕੀਉ ਤਿਨ ਹੀ ਪ੍ਰਭੁ ਪਾਇਆ ।।**

ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਖਾਲਸੇ ਨੂੰ ਪੂਰਨ ਬੁਲੰਦੀਆਂ ਤੇ ਪਹੁੰਚਾ ਦਿੱਤਾ ।

ਇਹਨਾਂ ਮੁੱਲਾਂ ਮੌਲਾਣਿਆਂ ਤੇ ਮੰਨੂਵਾਦੀਆਂ ਨੇ ਰਲ ਕਾ ਪੰਜਾਬ ਦੇ ਸਭਿਆਚਾਰ ਦਾ ਸਤਿਆਨਾਸ਼ ਕਰਵਾ ਦਿੱਤਾ । ਸਿੱਖਾਂ ਤੇ ਮੁਸਲਮਾਨਾਂ ਨੂੰ ਆਪਸ ਵਿੱਚ ਲੜਾ ਕੇ ਅੰਗਰੇਜ਼ਾਂ ਨੂੰ ਭਾਰਤ ਦੇ ਵਿਸ਼ਾਲ ਖਜਾਨੇ ਨੂੰ ਇੰਗਲੈਂਡ ਲੈ ਜਾਣ ਦੀ ਖੁੱਲ ਦਿੱਤੀ ਅਤੇ ਭਾਰਤ ਦੀ ਬਾਂਦਰ ਵੰਡ ਕਰਵਾ ਕੇ ਰਾਜ ਦੇ ਮਾਲਕ ਬਣ ਗਏ । ਇਹਨਾਂ ਮੁੱਲਾਂ ਮੌਲਾਣਿਆਂ ਨੇ ਤੇ ਮੰਨੂਵਾਦੀਆਂ ਨੇ ਪੰਜਾਬ ਅਤੇ ਕਸ਼ਮੀਰ ਨੂੰ ਲੋਹ ਜਾਂ ਤਵਾ ਜਾਂ ਤਵੀ ਬਣਾ ਦਿੱਤਾ ਹੈ । ਇਸ ਤਵੀ ਹੇਠ ਬੰਦੂਕਾਂ ਦਾ ਬਾਲਣ ਬਾਲਿਆ ਜਾਂਦਾ ਹੈ । ਇਹ ਬਾਲਣ ਵੇਚਣ ਵਾਲੇ ਚੀਨ ਅਮਰੀਕਾ ਤੇ ਰੂਸ ਹਨ । ਇਹਨਾਂ ਦੀਆਂ 50% ਬੰਦੂਕਾਂ ਭਾਰਤ ਅਤੇ ਪਾਕਿਸਤਾਨ ਖਰੀਦਦਾ ਹੈ । ਇਹ ਪੈਸਾ ਭਾਰਤ ਅਤੇ ਪਾਕਿਸਤਾਨ ਦੇ ਗਰੀਬ ਮਿਹਨਤਕਸ਼ ਲੋਕਾਂ ਦੀ ਖੂਨ ਪਸੀਨੇ ਦੀ ਕਮਾਈ ਹੈ । ਇਸ ਪੈਸੇ ਨਾਲ ਇਹਨਾਂ ਦੀ ਗਰੀਬੀ ਦੂਰ ਕੀਤੀ ਜਾ ਸਕਦੀ ਹੈ । ਇਹ ਬੰਦੂਕਾਂ ਤਵੀ ਹੇਠ ਝੋਕ ਕੇ ਤਵੀ ਤਪਾਈ ਜਾਂਦੀ ਹੈ । ਤਪੀ ਤਵੀ ਤੇ ਚੀਨ ਅਮਰੀਕਾ ਤੇ ਰੂਸ ਆਪੋ ਆਪਣੀਆਂ ਰੋਟੀਆਂ ਸੇਕਦੇ ਹਨ । ਮੰਨੂਵਾਦੀ ਅਤੇ ਮੌਲਾਣਿਆਂ ਆਪੋ ਆਪਣਾ ਪਾਖੰਡਾਂ ਦੀ ਹਨੇਰੀ ਉਠਾਲਦੇ ਹਨ । ਇਸ ਹਨੇਰੀ ਦੀ ਮਿੱਟੀ ਨਾਲ ਲੋਕਾਂ ਦੀਆਂ ਅੱਖਾਂ ਭਰਦੇ ਹਨ । ਉਹਨਾਂ ਬੇਚਾਰਿਆਂ ਤੋਂ ਅੱਖਾਂ ਮਿਚਵਾ ਕੇ ਇਧਰ ਪਾਕਿਸਤਾਨ ਮੁਰਦਾਬਾਦ ਤੇ ਉਧਰ ਹਿੰਦੋਸਤਾਨ ਮੁਰਦਾਬਾਦ ਦੇ ਨਾਅਰੇ ਮਰਵਾਏ ਜਾਂਦੇ ਹਨ । ਜਿਹੜੇ ਇਸ ਪਾਗਲਪਨ ਵਿੱਚ ਸ਼ਾਮਲ ਨਹੀ ਹੁੰਦੇ ਉਹਨਾਂ ਨੂੰ ਗੱਦਾਰ ਗਰਦਾਨਿਆ ਜਾਂਦਾ ਹੈ । ਅਮਰੀਕਾ, ਰੂਸ ਤਾ ਚੀਨ ਦਾ ਵਾਪਾਰ ਖੂਬ ਫਲਦਾ ਫੂਲਦਾ ਹੈ । ਉਹ ਇਸ ਦੇਸ ਦੇ ਗਰੀਬ ਤੇ ਮੇਹਨਤਕਸ਼ ਲੋਕਾਂ ਲਈ ਆਪਣੇ ਦੇਸ਼ ਦਾ ਕਬਾੜ ਜਿਵੇਂ ਕਿ ਪੁਰਾਣੇ ਕਪੜੇ , ਕਬਾੜ ਪਲਾਸਟਿਕ ਅਤੇ ਪਾਖੰਡਾਂ ਵਿੱਚ ਵਰਤੋਂ ਆਉਣ ਵਾਲਾ ਕੂੜਾ ਜਿਵੇਂ ਕਿ ਹੋਲੀ ਲਈ ਰੰਗ , ਪਟਾਕਿਆਂ ਲਈ ਪ੍ਰਦੂਸ਼ਤ ਬਰੂਦ ਦਿਵਾਲੀ ਲਈ ਲੜੀਆਂ ਪਤੰਗਾ ਲਈ ਕਾਤਲ ਡੋਰ, ਮਿੱਟੀ ਦੀਆਂ ਮੂਰਤੀਆਂ ਆਦਿ ਧੜਾਧੜ ਆਉਂਦੀਆਂ ਰਹਿੰਦੀਆਂ ਹਨ । ਇਹਨਾਂ ਵਪਾਰਕ ਕਾਰਨਾਂ ਨੂੰ ਮੁੱਖ ਰੱਖ ਕੇ ਸੰਸਾਰ ਵਾਲੇ ਮੰਨੂਵਾਦੀਆਂ ਦੀਆਂ ਬੇਬਕੂਫੀਆਂ ਵਲੋਂ ਅੱਖਾਂ ਮੀਚੀ ਰਖਦੇ ਹਨ । ਏਸੇ ਵਿੱਚ ਉਹਨਾਂ ਦਾ ਲਾਭ ਹੈ । ਉਹ ਇਸ ਤਰਾਂ ਦੇ ਹਿੰਦੁਸਤਾਨ ਨੂੰ ਆਪਣਾ ਕੂੜਾ ਵੇਚਣ ਦੀ ਵਿਸ਼ਾਲ ਮੰਡੀ ਸਮਝਦੇ ਹਨ। ਇਸੇ ਆੜ ਵਿੱਚ ਮੰਨੂਵਾਦੀ ਆਪਣੀ ਰੁਕਾਵਟ ਸਿੱਖ ਕੌਮ ਨੂੰ ਖਤਮ ਕਰਨ ਦੀ ਹੋੜ ਵਿੱਚ ਲੱਗੇ ਰਹਿੰਦੇ ਹਨ ਜੋ ਕਿ ਅੱਜ ਤੱਕ ਲਗਾਤਾਰ ਜਾਰੀ ਹੈ। ਪਹਿਲਾਂ ਕਾਂਗਰਸੀ ਭੇਖ ਵਿੱਚ ਪੰਜਾਬ ਨੂੰ ਤੋੜਿਆ। ਦਰਬਾਰ ਸਾਹਿਬ ਅੰਮ੍ਰਿਤਸਰ ਤੇ ਤਿੰਨਾਂ ਫੌਜਾਂ ਨਾਲ ਹਮਲਾ ਕੀਤਾ। ਸਿੱਖਾਂ ਦਾ ਸਿੱਧਾ ਕਤਲੇਆਮ ਰਾਜਧਾਨੀ ਦਿੱਲੀ ਤੋਂ ਕੀਤਾ। ਸਿੱਖਾਂ ਨੂੰ ਸਾਰੀ ਦੁਨੀਆਂ ਵਿੱਚ ਜੁਰਾਇਮ ਪੇਸ਼ਾ ਸਿੱਧ ਕਰਨ ਲਈ ਵਿਦੇਸ਼ੀ ਧਰਤੀ ਕਨੇਡਾ ਤੋਂ ਲੋਕਾਂ ਦਾ ਭਰਿਆ ਜਹਾਜ ਵਿਸਫੋਟ ਕਰਵਾਇਆ। ਇਸ ਦੀ ਜਿੰਮੇਵਾਰੀ ਕਨੇਡਾ ਵਸਦੇ ਸਿੱਖਾਂ ਤੇ ਥੋਪੀ । ਕਸ਼ਮੀਰ ਵਿੱਚ 36 ਸਿੱਖਾਂ ਦਾ ਕਤਲੇਆਮ ਕਰਵਾ ਕੇ ਜੁਰਮ ਕਸ਼ਮੀਰੀ ਖਾੜਕੂਆਂ ਸਿਰ ਮੜਿਆ । ਹੁਣ ਇਹ ਮੰਨੂਵਾਦੀ ਭਾਜਪਾ ਦਾ ਰੂਪ ਸਾਹਮਣੇ ਹਨ । ਸਿੱਧੇ ਤੌਰ ਤੇ ਸਿੱਖਾਂ ਨੂੰ ਖਤਮ ਕਰਨ ਦਾ ਸਾਰੇ ਹੀਲੇ ਫੇਲ ਹੋ ਗਏ ਹਨ । ਹੁਣ ਇਹਨਾਂ ਸਿੰਘਾਂ ਨਾਲ ਪ੍ਰੇਮ ਦਾ ਨਾਟਕ ਸੁਰੂ ਕੀਤਾ ਹੋਇਆ ਹੈ । ਪਹਿਲਾਂ ਸਿੱਖਾਂ ਦਾ ਬ੍ਰਾਹਮਣੀਕਰਨ ਕਰਕੇ ਸਿੱਖਾਂ ਤੋ ਜੱਟ ਬਣਾ ਕੇ ਜੱਟਵਾਦ ਖੜਾ ਕੀਤਾ । ਨਾਨਕ ਗੁਰੂ ਗੋਬਿੰਦ ਸਿੰਘ ਜੀ ਨੂੰ ਹਿੰਦੂਧਰਮ ਦੇ ਰਾਖੇ ਪ੍ਰਚਾਰਿਆ ਜਾ ਰਿਹਾ ਹੈ । ਭਾਰਤ ਦੀ ਵਿਸ਼ਾਲ ਭੁੱਖੀ ਅਨਪੜ੍ਹ ਤੇ ਗਰੀਬ ਲੋਕਾਂ ਦੀ ਮਾਨਸਿਕਤਾ ਨੂੰ ਤਾਂ ਕਾਂਗਰਸ ਨੇ ਹੀ ਸਿੱਖ ਵਿਰੋਧੀ ਬਣਾ ਦਿੱਤਾ ਸੀ । ਹੁਣ ਭਾਜਪਾ ਵਾਲੇ ਇਸ ਮਾਨਸਿਕਤਾ ਦਾ ਲਾਭ ਉਠਾ ਰਹੇ ਹਨ । ਸਿੱਖ ਅਗਰ ਸਿੱਖ ਹੋਕੇ ਜੀਵੇ ਤਾਂ ਉਹ ਸੱਚਮੁੱਚ ਦਾ ਸਰਦਾਰ ਹੁੰਦਾ ਹੈ । ਕਿਉਂਕਿ ਉਹ ਪਹਿਲਾਂ ਆਪ ਪਖੰਡਾਂ ਤੋ ਮੁਕਤ ਹੋ ਕੇ ਸੱਚ ਦੇ ਰਸਤੇ ਦਾ ਪਾਂਧੀ ਬਣਦਾ ਹੈ । ਲੋਕਾਂ ਨੂੰ ਭੀ ਪਾਖੰਡ ਮੁਕਤ ਕਰਦਾ ਹੈ । ਉਹਦੀ, ਆਪ ਮੁਕਤ ਮੁਕਤ ਕਰੈ ਸੰਸਾਰ ॥

ਵਾਲੀ ਬਿਰਤੀ ਬਣ ਜਾਂਦੀ ਹੈ । ਮੰਨੂਵਾਦੀਆਂ ਲਈ ਇਹੀ ਸਭ ਤੋਂ ਵੱਡਾ ਖਤਰਾ ਹੈ । ਉਹ ਆਪਣੀ ਸਾਰੀ ਸ਼ਕਤੀ ਇਸ ਦੇ ਵਿਰੋਧ ਵਿੱਚ ਝੋਕ ਦੇਂਦੇ ਹਨ ਤੇ ਸਿੱਖ ਨੂੰ ਅਪਰਾਧੀ , ਗੱਦਾਰ ਅਤੇ ਅੱਤਵਾਦੀ ਵਜੋਂ ਪ੍ਰਚਾਰ ਦੇ ਰਹਿੰਦੇ ਹਨ । ਦੇਸ਼ ਦੀ ਵਿਸ਼ਾਲ ਅਨਪੜ ਗਰੀਬ ਭੁੱਖੀ ਜਨਤਾ ਆਪਣੀ ਇਸ ਹਾਲਤ ਦਾ ਕਾਰਣ ਸਿੱਖ ਨੂੰ ਹੀ ਸਮਝਣ ਲੱਗ ਪੈਂਦੀ ਹੈ ਅਤੇ ਉਹ ਸਿੱਖ ਵਿਰੋਧੀ ਹੋ ਜਾਂਦੀ ਹੈ । ਹੁਣ ਭਾਜਪਾ ਨੇ ਹਿੰਦੂਤਵ ਦੀ ਹਨੇਰੀ ਚਲਾਈ ਹੈ । 2019 ਦੀਆਂ ਚੋਣਾਂ ਜਿੱਤਣ ਲਈ ਪਾਕਿਸਤਾਨ ਨਾਲ ਜੰਗ ਦਾ ਮਹੌਲ ਪੈਦਾ ਕਰਨ ਲਈ ਕਈ ਭਿਆਨਕ ਅਪਰਾਧ ਕਰਨ ਦਾ ਪਤਾ ਸੋਸਲ ਮੀਡੀਏ ਰਾਹੀਂ ਲੱਗਿਆ ਹੈ ਕਿ ਇਹਨਾਂ ਨੇ ਆਪਣੇ ਹੀ 42 ਫੌਜੀਆਂ ਦੀ ਬਲੀ ਲੈ ਕੇ ਇਸ ਦਾ ਇਲਜ਼ਾਮ ਪਾਕਿਸਤਾਨ ਤੇ ਲਗਾਇਆ ਹੈ । ਦੁਨੀਆਂ ਵਾਲੇ ਇਸ ਕੁਕਰਮ ਨੂੰ ਜਾਣ ਗਏ ਹਨ । ਹੁਣ ਇਹ ਆਨੀ ਬਹਾਨੀ ਇਸ ਮਹਾਂ ਅਪਰਾਧ ਤੇ ਪਰਦਾ ਪਾਉਣ ਲਈ ਪਾਕਿਸਤਾਨ ਨੂੰ ਜੰਗ ਲਈ ਉਕਸਾ ਰਹੇ ਹਨ । ਇਸ ਨਾਲ ਇਹਨਾਂ ਦੇ ਇੱਕ ਪੰਥ ਦੋ ਕਾਜ ਪੂਰਾ ਹੁੰਦੇ ਹਨ । ਇੱਕ ਤਾਂ ਇਹਨਾਂ ਦੇ ਘੋਰ ਅਪਰਾਧ ਤੇ ਪਰਦਾ ਪੈਂਦਾ ਹੈ ਦੂਸਰਾ ਚੋਣਾਂ ਜਿੱਤਣ ਦੀ ਸੰਭਾਵਨਾ ਹੈ। ਇਸ ਭਿਆਨਕ ਦੌਰ ਵਿੱਚ ਭੀ ਖਾਲਸਾ ਨਿੱਖਰ ਕੇ ਦੁਨੀਆਂ ਦੇ ਸਾਹਮਣੇ ਆ ਚੁੱਕਿਆ ਹੈ । ਖਾਲਸਾ ਖਾਲਸਾ-ਏਡ ਦੇ ਰੂਪ ਵਿੱਚ ਦੁਨੀਆਂ ਵਿੱਚ ਸੂਰਜ ਦੀ ਤਰਾਂ ਚਮਕ ਰਿਹਾ ਹੈ । ਜਦਕਿ ਮੰਨੂਵਾਦੀਆਂ ਦੀ ਹੁਣ ਤੱਕ ਦੀ ਸ਼ਕਤੀ ਸਿੱਖਾਂ ਨੂੰ ਮੁਸਲਮਾਨਾਂ ਦੇ ਦੁਸ਼ਮਣ ਬਣਾਉਣ ਤੇ ਲਗੀ ਰਹੀ ਹੈ । ਪਾਕਿਸਤਾਨ ਦੇ ਮੁਸਲਮਾਨ ਅਤੇ ਸਰਕਾਰ ਗੁਰੂ ਨਾਨਕ ਸਾਹਿਬ ਜੀ ਦੇ ਨਾਮ ਤੇ ਸਭ ਤੋਂ ਵਧੀਆ ਯੂਨੀਵਰਸਿਟੀ ਬਣਾਉਣ ਲਈ ਮਤਾ ਪਾਸ ਕਰ ਚੁੱਕੀ ਹੈ । ਗੁਰਧਾਮਾਂ ਦੇ ਦਰਸ਼ਨਾ ਦੀ ਖੁੱਲ ਦੇ ਰਹੀ ਹੈ । ਅਫਗਾਨਿਸਤਾਨ ਦੇ ਦਰਾਂ ਖੈਬਰ ਤੇ ਸਿੱਖ ਮੁਸਲਮਾਨਾਂ ਦੇ ਸਭਿਆਚਾਰਕ ਮੇਲਿਆਂ ਦਾ ਉਦਘਾਟਨ ਹੋ ਰਿਹਾ ਹੈ।

ਮੰਨੂਵਾਦੀਆਂ ਦੇ ਪਖੰਡਾਂ ਦੀ ਹਨੇਰੀ ਦੀ ਗੱਲ ਤਾ ਸ਼੍ਰੋਮਣੀ ਭਗਤ ਕਬੀਰ ਸਾਹਿਬ ਜੀ ਨੇ ਗੁਰੂ ਨਾਨਕ ਸਾਹਿਬ ਜੀ ਤੋਂ ਕਾਫੀ ਪਹਿਲਾਂ ਇਸ ਪ੍ਰਕਾਰ ਕੀਤੀ ਹੈ । ਹਿੰਦੂ ਤੇ ਮੁਸਲਮਾਨ ਤਾਂ ਆਪੋ ਆਪਣੇ ਮੁਰਦਿਆਂ ਦੀ ਮਿੱਟੀ ਸਬੰਧੀ ਹੀ ਲੜੀ ਜਾਂਦੇ ਹੈ । ਉਹ ਕਹਿੰਦੇ ਮੁਰਦੇ ਨੂੰ ਫੂਕਣ ਠੀਕ ਹੈ ਤੇ ਉਹ ਕਹਿੰਦੇ ਹਨ ਕਿ ਦੱਬਣਾ ਠੀਕ ਹੈ। ਪਰ ਗੁਰਮਤਿ ਕਹਿੰਦੀ ਹੈ ਮਿੱਟੀ ਤਾਂ ਮਿੱਟੀ ਹੈ ਇਹਨੇ ਤਾਂ ਹਰ ਹਾਲਤ ਵਿੱਚ ਮਿੱਟੀ 'ਚ ਮਿਲਣਾ ਹੈ । ਹੇ ਮੇਰੇ ਮਨਾ ਸੰਸਾਰ ਵਾਲੇ ਤਾਂ ਹਨੇਰੇ ਖੂਹ ਵਿੱਚ ਟੱਕਰਾਂ ਮਾਰ ਰਹੇ ਹਨ । ਸਾਧ ਲਾਣਾ ਦੇਖ ਲਵੋ ਗੁਰਬਾਣੀ ਨੂੰ ਘੋਟੇ ਲਵਾਈ ਜਾਂਦਾ ਹੈ । ਅਮਲੀ ਜੀਵਨ ਦੀ ਕੋਈ ਗੱਲ ਹੀ ਨਹੀ ਕਰਦਾ । ਕਵਿਤਾ ਪੜੇ ਪੜ । ਸਾਧ ਜੋਗੀ ? ਸੰਘਰਸ਼ ਬਿਹੂਣੇ ਜਿਵੇਂ ਅਜੋਕੇ ਅਕਲਵੰਦਾਂ? ਦੀ ਤਰਾਂ ਮੰਨੂਵਾਦੀਆਂ ਤੋਂ ਡਰ ਕੇ ਘਰ ਘਾਟ ਜਮੀਨ ਜਾਇਦਾਦ ਵੇਚ ਵੱਟ ਕੇ ਕਨੇਡਾ ਜਾਂ ਕੇ ਉਵੇਂ ਲੁਕ ਕੇ ਹੱਡੀ ਚੂੰਡਣ ਚ ਰੁਝ ਗਏ ਜਿਵੇ ਕੋਈ ਕੁੱਤਾ ਓਹਲੇ ਬਹਿ ਚੂੰਡਦਾ ਹੈ । ਰਾਜੇ ਧਨ ਇਕੱਠਾ ਕਰਦੇ ਹਨ ਜਿਵੇ ਕਹਿੰਦਾ ਹੋਣ ਨਾਂ " ਖਾਏਂਗੇ ਨਾ ਖਾਨੇ ਦੇਂਗੇ " ਪਰ ਚੁਪ ਚਾਪ ਆਪਣਿਆਂ ਨੂੰ ਬੈਂਕਾਂ ਲੁੱਟਣ ਦੀ ਖੁੱਲ ਦੇਈ ਜਾਂਦਾ ਹਨ । ਪਾਠੀ ਰਾਗੀ ਢਾਡੀ ਗੁਰਬਾਣੀ ਨੂੰ ਕਮਾਈ ਦਾ ਸਾਧਨ ਬਣਾਈ ਫਿਰਦੇ ਹਨ । ਅਸਲੀ ਗੱਲ ਗੁਰਬਾਣੀ ਨੂੰ ਜਿੰਦਗੀ ਵਿੱਚ ਕਿਵੇਂ ਢਾਲਣਾ ਹੈ ਇਹਦੀ ਕੋਈ ਗੱਲ ਨਹੀ ਕਰਦਾ ? ਕਬੀਰ ਸਾਹਿਬ ਜੀ ਨੇ ਫੁਰਮਾਇਆ ਹੈ :

**ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਇ ਸਿਰ ਨਾਈ ।। ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ।। ਮਨ ਰੇ ਸੰਸਾਰੁ ਅੰਧ ਗਹੇਰਾ ।। ਚਹੁ ਦਿਸ ਪਸਰਿਓ ਹੈ ਜਮ ਜੇਵਰਾ ।। 1 ।। ਰਹਾਉ ।। ਕਬਿਤ ਪੜੇ ਪੜਿ ਕਬਿਤਾ ਮੂਏ ਕਪੜ ਕੇਦਾਰੈ ਜਾਈ ।। ਜਟਾ ਧਾਰਿ ਧਾਰਿ ਜੋਗੀ ਮੂਏ ਤੇਰੀ ਗਤਿ ਇਨਹਿ ਨ ਪਾਈ ।। ਦਰਬੁ ਸੰਚਿ ਸੰਚਿ ਰਾਜੇ ਮੂਏ ਗਡਿ ਲੇ ਕੰਚਨ ਭਾਰੀ ।। ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ ।। ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ ।। ਹਰ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸ ਕਬੀਲਾ ।।**
(659)

***********

# ਅਖੰਡ ਪਾਠ ਦਾ ਅਸਲ ਸੱਚ



ਹਰਪ੍ਰੀਤ ਸਿੰਘ
(ਐਮ.ਏ ਇਤਿਹਾਸ)
88475 46903

ਹਰ ਸਿੱਖ ਦਾ ਇਹ ਫਰਜ ਬਣਦਾ ਹੈ ਕਿ ਉਹ ਅਪਣੇ ਜੀਵਨ ਕਾਲ ਚ ਅਪਣੀ ਕਿਰਤ ਕਾਰ ਕਰਦਿਆ-ਕਰਦਿਆ ਕੁੱਝ ਨ ਕੁੱਝ ਗੁਰਬਾਣੀ ਅਤੇ ਗੁਰੂ ਇਤਿਹਾਸ ਬਾਰੇ ਖੋਜ ਪੜਤਾਲ ਕਰਦਾ ਰਹੇ ਤਾਂ ਜੋ ਕੋਈ ਵੀ ਅਨਪੜ੍ਹ ਬਾਬਾ,ਸਾਧ ਜਾਂ ਸ਼ਰਾਰਤੀ ਲਿਖਾਰੀ ਸਾਨੂੰ ਮੂਰਖ ਨਾਂ ਬਣਾ ਜਾਵੇ।ਅਸੀ ਸਾਰੇ ਹੀ ਜਾਣਦੇ ਹਾਂ ਕਿ ਗੁਰੂ ਅਰਜਨ ਪਾਤਸ਼ਾਹ ਜੀ ਨੇ 1604 ਈ: ਵਿੱਚ ਆਦਿ ਗ੍ਰੰਥ ਸਾਹਿਬ ( ਜਿਸ ਨੂੰ ਉਸ ਸਮੇਂ ਪੋਥੀ ਕਿਹਾ ਜਾਦਾ ਸੀ ) ਦੀ ਸੰਪਾਦਨਾ ਕੀਤੀ ਤੇ ਇਸ ਦਾ ਪ੍ਰਕਾਸ਼ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਕੀਤਾ ਜਾਦਾ ਸੀ ਪਰ ਇਸ ਵਿਚਲੀ ਬਾਣੀ ਦਾ ਉਸ ਸਮੇ ਕਦੇ ਵੀ ਅਖੰਡ ਪਾਠ ਨਹੀ ਕੀਤਾ ਗਿਆ। ਉਸ ਤੋਂ ਬਾਅਦ 1606 ਵਿੱਚ ਗੁਰੂ ਅਰਜਨ ਪਾਤਸ਼ਾਹ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ ਪਰ ਗੁਰੂ ਹਰਗੋਬਿੰਦ ਪਤਾਸ਼ਾਹ ਜੀ ਨੇ ਕੋਈ ਵੀ ਅਖੰਡ ਪਾਠ ਜਾਂ ਕੋਈ ਹੋਰ ਪਾਠ ਗੁਰੂ ਜੀ ਦੀ ਸ਼ਹੀਦੀ ਤੋ ਬਾਅਦ ਨਹੀ ਕਰਵਾਇਆ।ਗੁਰੂ ਤੇਗ ਬਹਾਦਰ ਪਾਤਸ਼ਾਹ ਜੀ ਨੂੰ ਵੀ ਦਿੱਲੀ ਚਾਦਨੀ ਚੌਕ ਵਿੱਚ ਸ਼ਹੀਦ ਕਰ ਦਿੱਤਾ ਜਾਦਾ ਹੈ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਸੱਚੇ ਪਾਤਸ਼ਾਹ ਜੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਆਦਿ ਗ੍ਰੰਥ ਵਿੱਚ ਦਰਜ ਕਰਕੇ ਵੀ ਕਿਸੇ ਕਿਸਮ ਦਾ ਕੋਈ ਵੀ ਅਖੰਡ ਪਾਠ ਨਹੀ ਕਰਵਾਉਦੇ।ਇਤਿਹਾਸ ਗਵਾਹ ਹੈ ਕਿ 1604 ਤੋ 1708 ਤੱਕ ਪੰਜ ਗੁਰੂ ਸਾਹਿਬਾਨ ਗੁਰੂ ਹਰਗੋਬਿੰਦ ਸਾਹਿਬ ਜੀ ਤੋਂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਜੀਵਨ ਕਾਲ ਵਿੱਚ ਕਦੇ ਵੀ ਕੋਈ ਵੀ ਅਖੰਡ ਪਾਠ ਨਹੀ ਹੋਇਆ।ਕੇਵਲ ਗੁਰਬਿਲਾਸ ਪਾਤਸ਼ਾਗੀ ਛੇਵੀ ਵਿੱਚ ਹੀ ਦਰਜ ਹੈ ਕਿ ਗੁਰੂ ਹਰਗੋਬਿੰਦ ਪਾਤਸ਼ਾਹ ਜੀ ਨੇ ਗੁਰੂ ਅਰਜਨ ਪਾਤਸ਼ਾਹ ਜੀ ਨਮਿਤ ਪਾਠ ਕਰਵਾਇਆ।ਪਰ ਇਸ ਗੁਰਬਿਲਾਸ ਪਾਤਸ਼ਾਹੀ ਛੇਵੀ ਦੇ ਲਿਖਾਰੀ ਦਾ ਕੋਈ ਪਤਾ ਟਿਕਾਣਾ ਹੀ ਨਹੀ ਹੈ ਕਿ ਇਹ ਲਿਖੀ ਕਿਸ ਨੇ ਹੈ।ਇਸ ਪੁਸਤਕ ਵਿੱਚ ਗੁਰੂ ਹਰਗੋਬਿੰਦ ਪਾਤਸ਼ਾਹ ਜੀ ਬਾਰੇ ਅਜਿਹੀਆਂ ਗੱਪਾ ਦਰਜ ਹਨ ਜੋ ਪਾਠਕਾ ਨਾਲ ਸਾਝੀਆ ਵੀ ਨਹੀ ਕੀਤੀਆ ਜਾ ਸਕਦੀਆ। ਵਧੇਰੇ ਜਾਣਕਾਰੀ ਲਈ ਪਾਠਕ ਸਰਦਾਰ ਗੁਰਬਖਸ ਸਿੰਘ ਕਾਲਾ ਅਫਗਾਨਾ ਜੀ ਦੀ ਪੁਸਤਕ ਗੁਰਬਿਲਾਸ ਪਾਤਸ਼ਾਹੀ ਛੇਵੀ ਪੜ੍ਹ ਸਕਦੇ ਹਨ।ਸਰਦਾਰ ਗੁਰਬਖਸ਼ ਸਿੰਘ ਕਾਲਾ ਅਫਗਾਨਾ ਨੂੰ ਪੰਥ ਵਿੱਚੋ ਛੇਕਣ ਦਾ ਕਾਰਨ ਵੀ ਇਹੀ ਪੁਸਤਕ ਸੀ।ਜਿਸ ਨੇ ਜੋਗਿੰਦਰ ਸਿੰਘ ਵੇਦਾਤੀ ਨੂੰ ਨੰਗਾ ਕਰ ਦਿੱਤਾ ਸੀ।ਖੇਰ ਇਹ ਇਕ ਅਲੱਗ ਵਿਸ਼ਾ ਹੈ।ਅਪਣਾ ਅੱਜ ਦਾ ਵਿਸ਼ਾ ਹੈ ਬਿਨਾ ਸਮਝੇ ਕੀਤੇ ਅਤੇ ਕਰਵਾਏ ਅਖੰਡ ਪਾਠਾ ਦੀ ਅਸਲੀਅਤ ਨੂੰ ਜੱਗ ਜਾਹਰ ਕਰਨਾਂ ਹੈ।ਮੈ ਇਕ ਗੱਲ ਪਾਠਕਾ ਨਾਲ ਸ਼ੁਰੂ ਵਿੱਚ ਹੀ ਸਾਝੀ ਕਰ ਲੇਣੀ ਚਾਹੂੰਦਾ ਹਾਂ ਕਿ ਜੇ ਤੁਸੀ ਗੁਰਬਾਣੀ ਨੂੰ ਸ਼ਮਝ ਕੇ ਪਾਠ ਕਰਦੇ ਜਾਂ ਕਰਵਾਉਦੇ ਹੋ ਤਾਂ ਇਸ ਵਿੱਚ ਕੁਝ ਵੀ ਗਲਤ ਨਹੀ ਹੈ ਪਰ ਜੇ ਤੁਸੀ ਗੁਰਬਾਣੀ ਨੂੰ ਕਰਮ ਕਾਡ ਜਾਂ ਅਪਣੀ ਸੁਖਾਂ ਪੂਰੀਆਂ ਕਰਨ ਲਈ ਹੀ ਵਰਤਦੇ ਹੋ ਫੇਰ ਗੁਰਬਾਣੀ ਦੀ ਬੇਅਦਬੀ ਕਰਨ ਵਾਲਾ ਤੁਹਾਡੇ ਤੋ ਵੱਡਾ ਕੋਈ ਇਨਸਾਨ ਨਹੀ ਹੈ। ਇਕ ਪਾਸੇ ਹਿੰਦੂ ਵੀਰ ਕਿਸੇ ਦੇ ਮਰਨ ਤੋ ਬਾਅਦ ਗਰੁੜ ਪੁਰਾਣ ਦਾ ਪਾਠ

ਕਰਵਾਉਦੇ ਹਨ ਤੇ ਦੁਸਰੇ ਪਾਸੇ ਅਸੀ ਕਿਸੇ ਦੇ ਮਰਨ ਤੋ ਬਾਅਦ ਸਹਿਜ ਪਾਠ ਅੱਜ ਕੱਲ ਅਖੰਡ ਪਾਠ ਕਰਵਾ ਲੈਦੇ ਹਨ ਦੱਸੋ ਕੀ ਫਰਕ ਹੈ ਸਾਡੇ ਅਤੇ ਉਹਨਾ ਵਿਚਕਾਰ। ਗੁਰਬਾਣੀ ਆਖਦੀ ਹੈ ਕਿ "ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥ ਇਕ ਅਵਘਟ ਘਾਟੀ ਰਾਮ ਕੀ ਤਿਹ ਛੜਿ ਰਹਿਓ ਕਬੀਰ॥ (ਅੰਗ1373) ਅਸਲ ਵਿੱਚ ਗੁਰੂ ਸਾਹਿਬਾਨ ਜੀ ਦਾ ਉਦੇਸ਼ ਸੀ ਕਿ ਗੁਰਬਾਣੀ ਨੂੰ ਸਮਝ ਕੇ, ਵੀਚਾਰ ਕੇ ਪਹਿਲਾ ਪੜ੍ਹਿਆ ਜਾਵੇ ਤੇ ਫੇਰ ਅਪਣੇ ਜੀਵਨ ਵਿੱਚ ਲਾਗੁ ਕੀਤਾ ਜਾਵੇ। ਪਰ ਅਸੀ ਤਾਂ ਪਾਠਾ ਦੀਆ ਲੜੀਆ ਹੀ ਚਲਾ ਦਿੱਤੀਆਂ। ਇਕ ਸਰਵੇਖਣ ਅਨੁਸਾਰ ਵੀਹਵੀ ਸਦੀ ਵਿੱਚ ਸਿੱਖਾਂ ਨੇ ਚਾਲੀ ਕਰੋੜ ਅਖੰਡ ਪਾਠ ਕਰਵਾਏ ਹਨ ਤੇ ਗੁਰੂ ਨਾਨਕ ਪਾਤਸ਼ਾਹ ਜੀ ਤਾਂ ਕਹਿ ਰਹੇ ਹਨ "ਪੜਿ ਪੜਿ ਗਡੀ ਲਦੀਅਹਿ॥ ਪੜਿ ਪੜਿ ਭਰੀਅਹਿ ਸਾਥ॥ ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥ (ਅੰਗ467) ਅਸੀ ਗੁਰੂ ਹੁਕਮਾ ਦੀ ਉਲੰਘਣਾ ਕਰਦੇ ਹੋਏ ਹਰ ਖੁਸ਼ੀ ਜਾਂ ਗਮੀ ਦੇ ਮੋਕੇ ਤੇ ਅਖੰਡ ਪਾਠ ਕਰਵਾਉਣੇ ਸ਼ੁਰੂ ਕਰ ਦਿੱਤੇ। ਚਲੋ ਜਾਣਦੇ ਹਾਂ ਕਿ ਅਖੰਡ ਪਾਠ ਦੀ ਰੀਤ ਕਦੋ ਸ਼ੁਰੂ ਹੋਈ।

ਅਖੰਡ ਪਾਠ ਕੀ ਹੈ ਅਤੇ ਇਹ ਕਿੰਨੇ ਸਮੇ ਵਿੱਚ ਪੜਿਆ ਜਾਣਾ ਚਾਹੀਦਾ ਹੈ? ਸਭ ਤੋ ਪਹਿਲਾ ਇਹ ਜਾਣ ਲੈਦੇ ਹਾਂ ਕਿ ਅਖੰਡ ਪਾਠ ਹੰਦਾ ਕੀ ਹੈ ।ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਲਗਾਤਾਰ ਬਿਨਾ ਰੁੱਕੇ ਪਾਠ ਕਰਨ ਨੂੰ ਅਖੰਡ ਪਾਠ ਕਿਹਾ ਜਾਦਾ ਹੈ ਇਹ ਪਾਠ ਆਮ ਤੋਰ ਤੇ 48 ਘੰਟੇ ਵਿੱਚ ਸੰਪੂਰਨ ਕੀਤਾ ਜਾਦਾ ਹੈ।ਪਰ ਜੇ ਇਤਿਹਾਸ ਦੇ ਪੰਨੇ ਫਰੋਲੀਏ ਤਾਂ ਇਹ ਗੱਲ ਵੀ ਸਾਹਮਣੇ ਆਉਦੀ ਹੈ ਕਿ ਅਖੰਡ ਪਾਠ 13 ਪਹਿਰ ਭਾਵ 39 ਘੰਟੇ ਵਿੱਚ ਵੀ ਸੰਪੂਰਨ ਕੀਤਾ ਜਾਦਾ ਸੀ ਜਿਸ ਨੂੰ ਪੰਜ ਪਾਠੀ ਰਲ ਕੇ ਪੂਰਾ ਕਰਦੇ ਸਨ। ਤੇ ਇੱਕ ਅਖੰਡ ਪਾਠ 9 ਪਹਿਰ ਭਾਵ 27 ਘੰਟੇ ਵਿੱਚ ਵੀ ਪੂਰਨ ਕੀਤਾ ਜਾਦਾ ਸੀ ਜਿਸ ਨੂੰ ਕੇਵਲ ਇੱਕ ਪਾਠੀ ਹੀ ਬਿਨਾ ਕੁੱਝ ਖਾਦੇ ਪੀਤੇ ਸੰਪੂਰਨ ਕਰਦਾ ਸੀ।ਪੰਥ ਪ੍ਰਵਾਨਤ ਸਿੱਖ ਰਹਿਤ ਮਰਿਆਦਾ ਅਨੁਸਾਰ ਪਾਠ ਸਾਫ ਤੇ ਸ਼ੁਧ ਪੜ੍ਹਿਆ ਜਾਵੇ ਬਹੁਤਾ ਤੇਜ ਨਾਂ ਪੜਿਆ ਜਾਵੇ। ਭਾਵੇ ਸਮਾਂ ਵਧੀਕ ਲੱਗ ਜਾਵੇ। ਇਸ ਗੱਲ ਤੋ ਸਪਸ਼ਟ ਹੋ ਜਾਦਾ ਹੈ ਕਿ 48 ਘੰਟੇ ਦਾ ਇੱਕ ਹਉਆ ਹੀ ਹੈ ਜੇ ਸਮਾਂ ਵੱਧ ਜਾ ਘੱਟ ਲਗਦਾ ਹੈ ਤਾ ਵੀ ਅਖੰਡ ਪਾਠ ਕੀਤਾ ਜਾ ਸਕਦਾ ਹੈ।

ਅਖੰਡ ਪਾਠ ਦੇ ਸ਼ੁਰੂ ਹੋਣ ਬਾਰੇ ਵੀਚਾਰ:- ਇਹ ਗੱਲ ਬਿਲਕੁਲ ਸਪਸ਼ਟ ਹੈ ਕਿ ਗੁਰੂ ਕਾਲ ਵਿੱਚ ਕਦੇ ਵੀ ਕੋਈ ਵੀ ਅਖੰਡ ਪਾਠ ਨਹੀ ਹੋਇਆ। ਪੰਥ ਪ੍ਰਵਾਨਤ ਸਿੱਖ ਰਹਿਤ ਮਰਿਆਦਾ ਅਨੁਸਾਰ ਅਖੰਡ ਪਾਠ ਕਿਸੇ ਭੀੜ ਜਾ ਉਤਸ਼ਾਹ ਵੇਲੇ ਕੀਤਾ ਜਾਦਾ ਹੈ। ਦੁਸਰੇ ਪਾਸੇ ਇਤਿਹਾਸ ਗਵਾਹੀ ਭਰਦਾ ਹੈ ਕਿ 18 ਵੀ ਸਦੀ ਵਿੱਚ ਸਿੰਘ ਸਰਕਾਰੀ ਜੁਲਮਾ ਦਾ ਮੁਕਾਬਲਾ ਕਰਦੇ ਹੋਏ ਜੰਗਲਾ ਪਹਾੜਾ ਨੂੰ ਚਲੇ ਗਏ ਤਾਂ ਜਿਥੇ ਕਿਤੇ ਸਮਾਂ ਬਣਦਾ ਸਿੱਖ ਇਕੱਠੇ ਹੋ ਕਿ ਹੱਥ ਲਿਖਤ ਬੀੜਾਂ ਵਿੱਚੋ ਲਗਾਤਾਰ ਪਾਠ ਕਰ ਲੈਦੇ ਪਰ ਉਸ ਸਮੇ ਪਾਠ ਕਰਨ ਦਾ ਮਨੋਰਥ ਕੋਈ ਕਰਮ-ਕਾਡ ਦੀ ਪੂਰਤੀ ਕਰਨਾ ਨਹੀ ਹੂੰਦਾ ਸੀ ਸਗੋ ਗੁਰੂ ਦੀ ਸਿੱਖਿਆ ਨੂੰ ਯਾਦ ਕਰਨਾ ਹੂੰਦਾ ਸੀ। ਭਾਈ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ ਖਾਲਸੇ ਦੇ ਬੁੱਢਾ ਦਲ ਦੀ ਇਹ ਰੀਤ ਸੀ ਕਿ ਜਦ ਮੁਹਿਮ ਤੇ ਜਾਣਾ ਤਾ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰ ਕੇ ਅਰਦਾਸਾ ਸੋਧ ਕਿ ਜਾਣਾ ਉਸ ਸਮੇ ਪਾਠ 13 ਪਹਿਰ ਭਾਵ 39 ਘੰਟਿਆ ਵਿੱਚ ਸੰਪੂਰਨ ਕਰ ਲਿਆ ਜਾਦਾ ਸੀ। ਬੁੱਢਾ ਦਲ ਤੋ ਇਹ ਰੀਤ ਤਰਨਾ ਦਲ ਨੇ ਅਪਣਾ ਲਈ ਅਤੇ ਫੇਰ ਇਹ ਰੀਤ ਸਾਰੇ ਪੰਥ ਵਿੱਚ ਪ੍ਰਚੱਲਿਤ ਹੋ ਗਈ।

ਅੱਜ ਦੇ ਸਮੇ ਅਖੰਡ ਪਾਠਾਂ ਦੀ ਦੁਰਵਰਤੋ ਤੇ ਇਸ ਦੀਆਂ ਕਿਸਮਾਂ:-ਇਹ ਗੱਲ ਵੀ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਅੱਜ ਦੇ ਸਿੱਖ(ਸਾਰੇ ਨਹੀ) ਅਖੰਡ ਪਾਠ ਕੇਵਲ ਕਰਮ-ਕਾਡ ਦੀ ਪੂਰਤੀ ਲਈ ਹੀ ਕਰਵਾਉਦੇ ਹਨ। ਤੇ ਆਪ ਜੀ ਦੀ ਜਾਣਕਾਰੀ ਲਈ ਇਹ ਵੀ ਦੱਸ ਦੇਈਏ ਕਿ ਅਖੰਡ ਪਾਠ ਦੀਆਂ 15 ਤੋ ਵੱਧ ਕਿਸਮਾ ਪ੍ਰਚੱਲਿਤ ਹਨ ਜੋ ਗੁਰੂ ਨਾਨਕ ਜੀ ਦੇ ਹੁਕਮਾ ਦੀ

ਸ਼ਰੇਆਮ ਧੱਜੀਆਂ ਉਡਾ ਰਹੀਆ ਹਨ। ਅਨਪੜ੍ਹ ਬਾਬੇ, ਸਾਧ ਆਪੇ ਬਣੇ ਸੰਤ ਭੋਲੇ ਸਿੱਖਾਂ ਨੂੰ ਸ਼ਰੇਆਮ ਮੂਰਖ ਬਣਾ ਰਹੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵੱਡੇ ਗੁਰਦੁਆਰਿਆ ਵਿੱਚ ਤਾਂ ਪੰਜ ਪੰਜ ਸਾਲ ਦੀ ਅਡਵਾਸ ਬੁਕਿੰਗ ਚੱਲ ਰਹੀ ਹੈ। ਭਾਵੇ ਕੋਈ ਪਾਠ ਸੁਣਨ ਆਵੇ ਜਾਂ ਨਾ ਆਵੇ ਹੁਕਨਾਮਾ ਲਿਫਾਫੇ ਵਿੱਚ ਪਾ ਕਿ ਅਗਲੇ ਦੇ ਘਰ ਭੇਜ ਦਿੱਤਾ ਜਾਦਾ ਹੈ। ਸਿੱਖਾਂ ਦੀ ਸ਼ਰੇਆਮ ਲੁਟ ਦਾ ਧੰਦਾ ਬੜ੍ਹੇ ਹੀ ਜੋਰਾ ਸ਼ੋਰਾਂ ਤੇ ਚੱਲ ਰਿਹਾ ਹੈ। ਸਾਧਾ ਦੇ ਡੇਰਿਆ ਤੇ ਵੀ ਏਹੀ ਹਾਲ ਹੈ ਭੋਰਿਆਂ ਵਿੱਚ ਕਮਰਿਆ ਵਿੱਚ ਮੂੰਹ ਬੰਨ ਕਿ ਲਗਾਤਾਰ ਅਖੰਡ ਪਾਠਾਂ ਦੀਆਂ ਲੜੀਆ ਚੱਲ ਰਹੀਆਂ ਹਨ। ਅਖੰਡ ਪਾਠ ਕਮਾਈ ਦਾ ਬੜ੍ਹਾ ਹੀ ਵਧੀਆਂ ਸਾਧਨ ਸਿੱਧ ਹੋ ਰਿਹਾ ਹੈ।

ਕਸੂਰਵਾਰ ਸਿੱਖ ਵੀ :-ਇਸ ਸਾਰੇ ਵਰਤਾਰੇ ਲਈ ਜਿੰਨਾ ਕਸੂਰਵਾਰ ਪੁਜਾਰੀ ਲਾਣਾ,ਸਾਧ-ਬਾਬੇ ਹਨ ਉਨ੍ਹਾਂ ਹੀ ਕਸੂਰਵਾਰ ਸਿੱਖ ਖੁਦ ਵੀ ਹਨ। ਸਿੱਖਾ ਨੇ ਕਦੇ ਵੀ ਇਹ ਸਮਝਣ ਦੀ ਕੋਸ਼ਿਸ਼ ਨਹੀ ਕੀਤੀ ਕਿ ਗੁਰਬਾਣੀ ਕੋਈ ਇੱਛਾਂਵਾ ਜਾਂ ਸਾਡੀਆਂ ਮਨਸਾ ਪੂਰੀਆਂ ਕਰਨ ਵਾਲਾ ਗ੍ਰੰਥ ਨਹੀ ਹੈ। ਅੱਜ ਜਿਆਦਾਤਰ ਅਖੰਡ ਪਾਠ ਇਸੇ ਲਈ ਕਰਵਾਏ ਜਾਦੇ ਹਨ ਕਿ ਸਾਇਦ ਕੋਈ ਚਮਤਕਾਰ ਹੋ ਜਾਵੇ ਤੇ ਸਾਡੇ ਘਰ ਵੀ ਪੁਤਰ ਹੋ ਜਾਵੇ,ਜਾਂ ਸਾਡੇ ਬੱਚੇ ਨੂੰ ਚੰਗੀ ਨੋਕਰੀ ਮਿਲ ਜਾਵੇ,ਜਾਂ ਸਾਡੀ ਦੁਕਾਨ ਕਾਰੋਬਾਰ ਜਾਂ ਫੈਕਟਰੀ ਮੁਨਾਫੇ ਵਿੱਚ ਚਲਦੀ ਰਹੇ ਜਾਂ ਸਾਡੀ ਕੋਈ ਸਰੀਰਕ ਬਿਮਾਰੀ ਠੀਕ ਹੋ ਜਾਵੇ ਜਾਂ ਸਾਡੇ ਬੱਚੇ ਵਿਦੇਸ਼ ਵਿੱਚ ਸੇਟ ਹੋ ਜਾਣ ਤੇ ਕਈ ਵਾਰੀ ਅਪਣੇ ਆਪ ਨੂੰ ਗੁਰਮੁਖ ਸਿੱਧ ਕਰਨ ਲਈ ਵੀ ਅਖੰਡ ਪਾਠ ਕਰਵਾ ਲਏ ਜਾਦੇ ਹਨ। ਕਈ ਸਾਧ ਅਪਣੇ ਮਰੇ ਹੋਏ ਬਾਬਿਆਂ ਦੀਆਂ ਬਰਸੀਆ ਤੇ 101 ਅਖੰਡ ਪਾਠ ਰਖਵਾ ਦਿੰਦੇ ਹਨ ਉਹਨਾ ਦਾ ਇਕ ,ਦੋ ਪਾਠਾਂ ਨਾਲ ਕੰਮ ਹੀ ਨਹੀ ਚੱਲਦਾ। ਇਸ ਤਰਾ ਸਿੱਖਾਂ ਵਿੱਚ ਗੁਰਬਾਣੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪ੍ਰਾਲੋਕਿਕ ਅਤੇ ਕਰਾਮਾਤੀ ਰੰਗਤ ਦਿੰਦੇ ਹੋਏ ਇੱਛਾਵਾ ਪੂਰਨ ਕਰਨ ਵਾਲਾ ਗ੍ਰੰਥ ਸਮਝਣ ਦੀ ਰੁਚੀ ਪੈਦਾ ਹੋ ਗਈ। ਅਖੰਡ ਪਾਠ ਵੇਲੇ ਕੋਈ ਵੀ ਪਰਿਵਾਰਕ ਮੇਬਰ ਗੁਰਬਾਣੀ ਨੂੰ ਸੁਣਨ ਜਾਂ ਸਮਝਣ ਦੇ ਮਕਸਦ ਨਾਲ ਕਮਰੇ ਵਿੱਚ ਆ ਕੇ ਨਹੀ ਬੇਠਦਾ। ਪੜ੍ਹੀ ਜਾ ਰਹੀ ਬਾਣੀ ਦੇ ਕੀ ਅਰਥ ਹਨ ਇਸ ਵੱਲ ਕਿਸੇ ਦਾ ਵੀ ਧਿਆਨ ਨਹੀ ਹੰਦਾ ਜਦੋ ਕਿ ਬਿਨਾਂ ਸਮਝੇ ਪਾਠ ਨੂੰ ਕਰਨ ਕਰਾਉਣ ਸਬੰਧੀ ਗੁਰੂ ਸਾਹਿਬ ਜੀ ਖੁਦ ਹੀ ਇਕ ਕਰਮ ਕਾਡ ਆਖਦੇ ਹਨ। "ਹਠੁ ਅਹੰਕਾਰੁ ਕਰੈ ਨਹੀ ਪਾਵੈ॥ ਪਾਠ ਪੜੈ ਲੇ ਲੋਕ ਸੁਣਾਵੈ॥ ਤੀਰਥਿ ਭਰਮਸਿ ਬਿਆਦ ਨ ਜਾਵੈ॥ ਨਾਮ ਬਿਨਾ ਕੈਸੇ ਸੁਖੁ ਪਾਵੈ॥ (ਅੰਗ 905) ਗੁਰਬਾਣੀ ਵਿੱਚ ਅਨੇਕਾ ਹੀ ਅਜਿਹੇ ਫੁਰਮਾਨ ਮਿਲਦੇ ਹਨ ਜਿਨ੍ਹਾ ਵਿੱਚ ਗੁਰੂ ਸਾਹਿਬ ਜੀ ਭਾੜੇ ਦੇ ਪਾਠ ਕਰਨ ਕਰਾਉਣ ਦੀ ਮਨਾਹੀ ਕਰਦੇ ਹਨ।" ਵਾਚਹਿ ਪੁਸਤਕ ਵੇਦ ਪੁਰਾਨਾ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾ॥ ਅਜਗਰ ਕਪਟ ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ॥ (ਅੰਗ 1043)

ਕੀ ਸਾਨੂੰ ਅਖੰਡ ਪਾਠ ਕਰਵਾਉਣਾ ਚਾਹੀਦਾ ਹੈ ਜਾਂ ਨਹੀ? :-ਉਪਰੋਕਤ ਸਾਰੀ ਵਿਚਾਰ ਬ੍ਰਾਹਮਣੀ ਤਰਜ ਤੇ ਕੀਤੇ ਕਰਵਾਏ ਅਖੰਡ ਪਾਠਾ ਲਈ ਮਨਾਹੀ ਕਰਦੀ ਹੈ ਤੇ ਅੱਜ ਹੋ ਵੀ ਇੱਝ ਹੀ ਰਿਹਾ ਹੈ। ਇਸ ਤਰਾਂ ਦੇ ਅਖੰਡ ਪਾਠ ਨਾਂ ਹੀ ਹੋਣ ਤਾਂ ਚੰਗੀ ਗੱਲ ਹੈ। ਅਜਿਹੇ ਪਾਠ ਕਰਵਾਉਣ ਦਾ ਕੋਈ ਲਾਭ ਨਹੀ ਹੈ ਜਿਸ ਤੋ ਪਰਿਵਾਰ ਵਾਲਿਆ ਨੇ ਕੋਈ ਸੇਧ ਨਾਂ ਲਈ ਹੋਵੇ। ਇਹ ਕੇਵਲ ਤੇ ਕੇਵਲ ਰਸਮੀ ਪਾਠ ਅਖਵਾ ਸਕਦਾ ਹੈ ਨਾ ਕਿ ਗੁਰਬਾਣੀ ਪਾਠ। ਜਰਾ ਸੋਚੋ ਮੇਰੇ ਵੀਰੋ ਭੈਣੋ ਕੀ ਗੁਰੂ ਗੋਬਿੰਦ ਸਿੰਘ ਜੀ ਦਾ ਇਹ ਉਦੇਸ਼ ਸੀ ਕਿ ਗੁਰਬਾਣੀ ਨੂੰ ਸਿੱਖ ਰਸਮਾਂ ਨਿਭਾਉਣ ਲਈ ਵਰਤਣ ਜਾਂ ਕਿਸੇ ਖੁਸੀ-ਗਮੀ ਤੇ ਕਰਮ-ਕਾਂਡ ਲਈ ਵਰਤ ਲਿਆਂ ਕਰਨ। ਹਿੰਦੂ ਧਰਮ ਵਿੱਚ ਬ੍ਰਾਹਮਣ ਨੇ ਕਈ ਮੰਤਰਾ ਦੇ ਜਾਪ ਕਰਨ ਨੂੰ ਮਨੋ ਕਾਮਨਾਵਾ ਪੂਰੀਆਂ ਕਰਨ ਵਾਲੇ ਦਰਸਾਇਆ ਹੈ ਕੀ ਸਿੱਖ ਵੀ ਅੱਜ ਇਹੀ ਕੁਝ ਤਾਂ ਨਹੀ ਕਰੀ ਜਾ

ਰਹੇ।ਅੰਮ੍ਰਿਤਸਰ ਸਾਹਿਬ ਵਿੱਖੇ ਦੁਖਭਜਨੀ ਬੇਰੀ ਹੇਠ ਅਨੇਕਾ ਹੀ ਸ਼ਰਧਾ-ਉਲੂ ਅਪਣੇ ਦੁੱਖਾ ਨੂੰ ਦੂਰ ਕਰਨ ਲਈ ਅਰਦਾਸਾ ਕਰਵਾਉਦੇ ਹਨ ਜਦੋ ਕਿ ਗਰਬਾਣੀ ਆਖਦੀ ਹੈ "ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥ ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ (ਅੰਗ432) ਸੋ ਅਜਿਹੇ ਅਖੰਡ ਪਾਠ ਜੋ ਬਿਨਾਂ ਸਮਝੇ ਵੀਚਾਰੇ ਕੀਤੇ ਜਾਦੇ ਹਨ ਨਹੀ ਹੋਣੇ ਚਾਹੀਦੇ

ਕੀ ਸਿੱਖ ਆਲਸੀ ਜਾਂ ਅਨਪੜ੍ਹ ਹਨ ?:-ਇਥੇ ਇਹ ਵੀਚਾਰ ਵੀ ਕਰਨੀ ਬਣਦੀ ਹੈ ਕਿ ਕੀ ਸਿੱਖ ਆਲਸੀ ਜਾਂ ਅਨਪੜ੍ਹ ਹਨ ਜੋ ਇਸ ਤਰਾਂ ਪੁਜਾਰੀਆਂ ਕੋਲੋ ਅਪਣਾ ਮਾਨਸਿਕ,ਸਰੀਰਕ ਤੇ ਆਰਥਿਕ ਸ਼ੋਸਣ ਕਰਵਾਈ ਜਾ ਰਹੇ ਹਨ ।ਅਸਲ ਵਿੱਚ ਸਿੱਖ( ਸਾਰੇ ਨਹੀ ) ਕੇਵਲ ਅਪਣੇ ਧਰਮ ਪ੍ਰਤੀ ਹੀ ਆਲਸੀ ਹਨ।ਸਿੱਖ ਗੁਰਬਾਣੀ, ਗੁਰ ਇਤਿਹਾਸ,ਸਿੱਖ ਇਤਿਹਾਸ ਪ੍ਰਤੀ ਬਹੁਤ ਹੀ ਜਿਆਦਾ ਆਲਸੀ ਹਨ।ਗੁਰਬਾਣੀ ਨੂੰ ਸਮਝਣ ਲਈ ਸਮਾਂ ਚਾਹੀਦਾ ਹੂੰਦਾ ਹੈ ਇਤਿਹਾਸ ਪੜ੍ਹਨ ਲਈ ਵੀ ਸਮਾਂ ਚਾਹੀਦਾ ਹੈ ਤੇ ਇਸ ਕੰਮ ਲਈ ਸਿੱਖਾ ਕੋਲ ਸਮਾਂ ਨਹੀ ਹੈ ਕੁੱਝ ਸਿੱਖਣਾ ਹੋਵੇ ਤਾਂ ਉਦਮ ਤਾਂ ਕਰਨਾ ਹੀ ਪੈਦਾ ਹੈ।ਇਸੇ ਤਰਾਂ ਗੁਰਬਾਣੀ ਨੂੰ ਸਮਝਣ ਅਤੇ ਗੁਰ ਇਤਿਹਾਸ ਨੂੰ ਜਾਨਣ ਲਈ ਵੀ ਉਦਮ ਕਰਨ ਦੀ ਲੋੜ ਹੈ ਗੁਰਬਾਣੀ ਵੀ ਆਖਦੀ ਹੈ "ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚ॥ ਹੁਣ ਫੇਸਲਾ ਸਾਡੇ ਹੱਥ ਵਿੱਚ ਹੈ ਕਿ ਗੁਰੂ ਕੀ ਦੱਸੀ ਕਾਰ ਕਮਾਉਣੀ ਹੈ ਜਾਂ ਪੁਜਾਰੀਆਂ ਦੇ ਹੱਥ ਠੋਕੇ ਬਣਨਾ ਹੈ।

ਅਸਲ ਵਿੱਚ ਹੋਣਾ ਕੀ ਚਾਹੀਦਾ ਹੈ:-ਅਸਲ ਵਿੱਚ ਬ੍ਰਾਹਮਣ (ਚਤੁਰ ਚਲਾਕ ਭੇਖੀ ਬੰਦਾ ਜਿਵੇ ਸਾਧ ਨਕਲੀ ਸੰਤ,ਬਾਬੇ) ਇਹ ਚੰਗੀ ਤਰਾ ਜਾਣਦੇ ਹਨ ਕਿ ਜੇ ਲੋਕਾਈ ਨੂੰ ਗਿਆਨ ਤੋ ਤੋੜ ਕਿ ਵਹਿਮ ਭਰਮ ਪਖੰਡ ਕਰਮ ਕਾਡ ਫਰਜੀ ਮੰਤ੍ਰ ਪਾਠਾ ਦੇ ਵਿੱਚ ਨਾਂ ਉਲਜਾਇਆ ਤਾਂ ਉਸ ਦਾ ਤੋਰੀ ਫੁਲਕਾ ਬੰਦ ਹੋ ਜਾਵੇਗਾ।ਇਸੇ ਲਈ ਬ੍ਰਾਹਮਣ ਜੀ ਨੇ ਧਾਰਮਿਕ ਪੁਸਤਕਾਂ ਪੜ੍ਹਨ ਦਾ ਕੰਮ ਅਪਣੇ ਕੋਲ ਹੀ ਰੱਖ ਲਿਆ।ਆਮ ਭੋਲੇ ਭਾਲੇ ਸਿੱਖਾ ਨੂੰ ਆਖ ਦਿੱਤਾ ਕਿ ਗੁਰਬਾਣੀ ਗਲਤ ਨਹੀ ਪੜ੍ਹਨੀ ਪਾਪ ਲੱਗ ਜਾਵੇਗਾ।ਇਸ ਤੋ ਦੂਰ ਹੀ ਰਹਿਣਾ ।ਤੇ ਵਿਚਾਰੇ ਭੋਲੇ ਸਿੱਖ ਏਨੇ ਡਰ ਗਏ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਹੱਥ ਲਾਉਣ ਲੱਗਿਆ ਵੀ ਸੋ ਵਾਰ ਸੋਚਦੇ ਹਨ ਕਿ ਕਿਤੇ ਸਾਡੇ ਕੋਲੋ ਕੋਈ ਪਾਪ ਹੀ ਨਾਂ ਹੋ ਜਾਵੇ।ਜਦੋ ਕਿ ਗੁਬਾਣੀ ਆਖਦੀ ਹੈ "ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥ (ਅੰਗ917) ਸਿੱਖ ਪਰਿਵਾਰਾ ਨੂੰ ਚਾਹੀਦਾ ਹੈ ਕਿ ਉਹ ਅਪਣੇ ਘਰ ਵਿੱਚ ਹੀ ਸਾਫ ਸੁਥਰੀ ਜਗ੍ਹਾ ਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਜੇ ਜਗ੍ਹਾ ਘੱਟ ਹੈ ਤਾਂ ਘਰ ਵਿੱਚ ਗੁਰਬਾਣੀ ਦੀਆਂ ਸੇਚੀਆਂ ਜਰੂਰ ਰੱਖਣ ਜਿਸ ਤੋਂ ਜਦੋ ਵੀ ਸਮਾਂ ਲੱਗੇ ਪਾਠ ਕੀਤਾ ਜਾ ਸਕੇ। ਹੋ ਸ਼ਕੇ ਤਾਂ ਪ੍ਰੋ.ਸਾਹਿਬ ਸਿੰਘ ਜੀ ਦੁਆਰਾ ਕੀਤਾ ਟੀਕਾ ਗੁਰਬਾਣੀ ਦਰਪਣ ਅਰਥਾ ਸਮੇਤ ਘਰ ਵਿੱਚ ਜਰੂਰ ਰੱਖਿਆ ਜਾਵੇ।ਗੁਰਬਾਣੀ ਹਮੇਸ਼ਾ ਹੀ ਅਰਥ ਭਾਵ ਸਮਝ ਕੇ ਪੜ੍ਹੀ ਜਾਵੇ।ਭਾੜੇ ਦੇ ਕਰਮ ਕਾਡੀ ਅਖੰਡ ਪਾਠ ਨਾ ਕਰਵਾਏ ਜਾਣ।ਪੁਤਰ ਧੀ ਦੇ ਵਿਆਹ ਜਾਂ ਖੁਸ਼ੀ ਮੋਕੇ ਅਖੰਡ ਪਾਠ ਇੱਕ ਮਹੀਨਾਂ ਜਾ ਇੱਕ ਹਫਤਾ ਪਹਿਲਾ ਹੀ ਕਰਵਾ ਲਿਆ ਜਾਵੇ ਜੇ ਹੋ ਸਕੇ ਤਾਂ ਖੁਦ ਹੀ ਪਰਿਵਾਰਕ ਮੇਬਰਾਂ ਵੱਲੋ ਕੀਤਾ ਜਾਵੇ।ਕਿਉਕਿ ਜਦੋ ਰਿਸ਼ਤੇਦਾਰ ਸਾਕ ਸਬੰਧੀ ਇਸ ਮੋਕੇ ਆ ਜਾਦੇ ਹਨ ਤਾਂ ਧਿਆਨ ਉਹਨਾ ਦੇ ਚਾਹ ਪਾਣੀ ਤੇ ਸੇਵਾ ਸੰਭਾਲ ਵਿੱਚ ਲੱਗ ਜਾਦਾ ਹੈ।ਘਰ ਵਿੱਚ ਚੰਗੀਆ ਪੁਸਤਕਾ ਦੀ ਇੱਕ ਛੋਟੀ ਜਿਹੀ ਲਾਇਬਰੇਰੀ ਜਰੂਰ ਬਣਾਈ ਜਾਵੇ। ਬੱਚਿਆ ਨੂੰ ਬਚਪਨ ਤੋ ਹੀ ਇਸ ਪਾਸੇ ਵੱਲ ਪ੍ਰੇਰਿਆਂ ਜਾਵੇ।ਸਾਰਾ ਪਰਿਵਾਰ ਰਲ ਕਿ ਖੁਦ ਇੱਕ ਸਹਿਜ ਪਾਠ ਹਰ ਵਖਤ ਚਾਲੂ ਰੱਖੇ।ਮੁਕਦੀ ਗੱਲ ਅਪਣਾ ਜੀਵਨ ਅੱਖਾਂ ਖੋਲ ਕਿ ਜੀਵਿਆ ਜਾਵੇ ਤੇ ਉਸ ਵਿੱਚ ਗੁਰਬਾਣੀ ਗਿਆਨ ਦਾ ਸੁਰਮਾਂ ਰੋਜ ਹੀ ਪਾਇਆ ਜਾਵੇ।

**********

# ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡ ਪਰਾਨ॥

# ਸਿੱਖ ਕੌਮ ਦੇ ਗਲੋਂ ਗੁਲਾਮੀ ਲਾਹੁਣ ਲਈ ਵੱਡੀ ਪੱਧਰ ਤੇ ਬੌਧਿਕ ਸੰਘਰਸ਼ ਵਿੱਢਣ ਦੀ ਲੋੜ ਹੈ।

ਜਥੇਦਾਰ ਮਹਿੰਦਰ ਸਿੰਘ ਖਹਿਰਾ (ਇੰਗਲੈਂਡ)
07989927477

'ਸਿੱਖਾਂ ਦੀ ਵੱਖਰੀ ਕੌਮੀ ਹੋਂਦ ਨੂੰ ਨਕਾਰਨ ਲਈ ਹਿੰਦੂ ਰਾਸ਼ਟਰ ਦੇ ਵਫਾਦਾਰ ਬੜੀਆਂ ਅਜੀਬ ਜਹੀਆਂ ਦਲੀਲਾਂ ਦਿੰਦੇ ਹਨ, ਜਿਨ੍ਹਾਂ ਵਿੱਚੋਂ ਇੱਕ ਦਲੀਲ ਇਹ ਵੀ ਦਿੱਤੀ ਜਾਂਦੀ ਹੈ ਕਿ ਸਿੱਖੀ ਦਾ ਸੁਨੇਹਾ ਪੂਰੀ ਦੁਨੀਆਂ ਲਈ ਹੈ, ਪਰ ਸਿੱਖ ਇੱਕ ਵੱਖਰੀ ਕੌਮ ਦੇ ਸਿਧਾਂਤ ਵਾਲੇ ਕੱਟੜਵਾਦੀ ਲੋਕ ਇਸ ਨੂੰ ਇੱਕ ਇਲਾਕੇ, ਇੱਕ ਭਾਸ਼ਾ ਤੇ ਇੱਕ ਦੇਸ਼ ਦੀਆਂ ਸੀਮਤ ਹੱਦਾਂ ਵਿੱਚ ਕੈਦ ਕਰ ਦੇਣਾ ਚਾਹੁੰਦੇ ਹਨ'

ਇਸੇ ਤਰ੍ਹਾਂ ਸਿੱਖ ਕੌਮ ਦੀ ਅੱਡਰੀ ਹੋਂਦ ਹਸਤੀ ਦਾ ਮਲੀਆਮੇਟ ਕਰਨ ਲਈ ਅਤੇ ਸੁਤੰਤਰ ਸਿੱਖ ਧਰਮ ਦੇ ਨਿਆਰੇਪਨ ਦਾ ਹਿੰਦੂਕਰਨ ਕਰਨ ਲਈ ਆਰ. ਐਸ. ਐਸ. ਤੇ ਭਾਜਪਾ ਦੀ ਹਿੰਦੂਤਵੀ ਸਰਕਾਰ ਰਾਸ਼ਟਰੀ ਸਿੱਖ ਸੰਗਤ ਦੇ ਬੈਨਰ ਦੇ ਹੇਠ ਗੁਰੂ ਨਾਨਕ ਸਾਹਿਬ ਦਾ ੫੫੦ਵਾਂ ਪ੍ਰਕਾਸ਼ ਪੁਰਬ ਮਨਾਉਣ ਲਈ ਸਿੱਖ ਵਿਰੋਧੀ ਸੰਸਥਾਵਾਂ ਨੂੰ ਕਰੋੜਾਂ ਰੁਪਈਆਂ ਦਾ ਫੰਡ ਮੁਹੱਈਆ ਕਰਵਾ ਰਹੀਆਂ ਹਨ। ਗੁਰੂ ਨਾਨਕ ਦੇਵ ਜੀ ਦੇ ੫੫੦ਵੇਂ ਪ੍ਰਕਾਸ਼ ਪੁਰਬ ਨੂੰ ਵਿਸ਼ਵ ਭਾਈਚਾਰੇ ਦਿਵਸ ਵਜੋਂ ਮਨਾਉਣ ਲਈ ਪੈਸਾ ਪਾਣੀ ਵਾਂਗੂ ਰੋੜ੍ਹਿਆ ਜਾ ਰਿਹਾ ਹੈ।

ਹਿੰਦੂਤਵੀਆਂ ਦਾ ਤਰਕ ਹੈ ਕਿ ਗੁਰੂ ਨਾਨਕ ਦੇਵ ਜੀ ਹਿੰਦੂ ਸਨ, ਸਿੱਖ ਧਰਮ ਹਿੰਦੂ ਧਰਮ ਦੀ ਹੀ ਇੱਕ ਸ਼ਾਖਾ ਹੈ ਅਤੇ ਸਿੱਖ ਇੱਕ ਵੱਡੇ ਹਿੰਦੂ ਦਰੱਖਤ ਦੀ ਟਾਹਣੀ ਹਨ, ਪਰ ਦੁਨੀਆਂ ਦੇ ਧਰਮਾਂ ਦੀ ਬੁਨਿਆਦ ਦੇ ਇਤਿਹਾਸ ਪੜ੍ਹਨ ਤੋਂ ਬਾਅਦ ਹਿੰਦੂ ਤਵੀਆਂ ਦੀ ਗੁਰੂ ਨਾਨਕ ਨੂੰ ਹਿੰਦੂ ਸਿੱਧ ਕਰਨ ਦੀ ਤਜਵੀਜ ਵਿੱਚ ਕੋਈ ਵਜਨ ਨਹੀਂ ਰਹਿ ਜਾਂਦਾ ਕਿਉਂਕਿ ਜਦੋਂ ਗੁਰੂ ਨਾਨਕ ਨੇ ਹਿੰਦੂ ਪਰਵਾਰ ਵਿੱਚ ਜਨਮ ਲਿਆ ਉਦੋਂ ਹਿੰਦੂ ਧਰਮ ਬਹਿਮਾਂ, ਭਰਮਾਂ ਤੇ ਕਰਮਕਾਂਡਾਂ ਅਤੇ ਬੁੱਤ ਪੂਜਕਾਂ ਦਾ ਧਰਮ ਬਣ ਕੇ ਰਹਿ ਗਿਆ ਸੀ। ਹਜਰਤ ਮੂਸਾ ਜੀ ਬੁਤ ਪ੍ਰਸਤਾਂ ਦੇ ਘਰ ਪੈਦਾ ਹੋਏ ਅਤੇ ਉਨ੍ਹਾਂਨੇ ਯਹੂਦੀ ਧਰਮ ਦੀ ਬੁਨਿਆਦ ਰੱਖੀ ਜੋ ਬੁਤ ਪ੍ਰਸਤੀ ਦੇ ਸਖਤ ਉਲਟ ਹੈ। ਯਾਹੂਦੀਆਂ ਦੇ ਘਰ ਹਜਰਤ ਈਸਾ ਜੀ ਪੈਦਾ ਹੋਏ ਜਿਨ੍ਹਾਂ ਨੇ ਈਸਾਈ ਧਰਮ ਦੀ ਬੁਨਿਆਦ ਰੱਖੀ। ਹਜਰਤ ਮੁਹੰਮਦ ਸਾਹਿਬ ਕੁਰੈਸ਼ੀਆਂ ਦੇ ਘਰ ਪੈਦਾ ਹੋਏ ਅਤੇ ਉਨ੍ਹਾਂ ਨੇ ਮੁਸਲਮਾਨ ਧਰਮ ਦੀ ਬੁਨਿਆਦ ਰੱਖੀ। ਜਦ ਇਹ ਸਾਰੇ ਇੱਕ ਦੂਜੇ ਨਾਲੋਂ ਵੱਖਰੇ ਧਰਮ ਦੀ ਨੀਂਹ ਰੱਖ ਸਕਦੇ ਸਨ ਤਾਂ ਅਸੀਂ ਵੀ ਨਿਰਸੰਦੇਹ ਆਖ ਸਕਦੇ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਹਿੰਦੂ ਘਰ ਵਿੱਚ ਪੈਦਾ ਹੋ ਕੇ ਇੱਕ ਨਵੇਂ ਵਿਗਿਆਨਕ ਅਤੇ ਰਾਜਨੀਤਕ ਧਰਮ ਦੀ ਬੁਨਿਆਦ ਰੱਖੀ ਜਿਸ ਨੂੰ ਅਸੀਂ ਸਿੱਖ ਧਰਮ ਕਹਿੰਦੇ ਹਾਂ। ਇਹ ਸਿੱਖ ਧਰਮ ਸਾਜਿਆ (founded) ਧਰਮ ਹੈ ਅਤੇ ਇਸ ਦਾ ਕੌਮੀ ਸਰੂਪ ਖਾਲਸਾ ਪੰਥ ਹੈ।

ਹਿੰਦੂ ਧਰਮ ਦਾ ਰਵਾਇਤੀ ਹਿੰਦੂ ਸੰਕਲਪ ਗੁਰੂ ਨਾਨਕ ਸਾਹਿਬ ਦੀ ਸਿੱਖੀ ਦੇ ਫਲਸਫੇ ਤੇ ਆਦੇਸ਼ਾਂ ਦੇ ਅਨੁਕੂਲ ਨਹੀਂ ਸੀ। ਗੁਰੂ ਨਾਨਕ ਸਾਹਿਬ ਦਾ ਮਨੋਰਥ ਧਰਤੀ ਉੱਤੇ ਨਿਆਂ ਦਾ ਨਿਜ਼ਾਮ ਘੜਨਾ ਸੀ ਅਰਥਾਤ 'ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥', ਇਸ ਕਰਕੇ ਵਰਣ ਆਸ਼ਰਮ ਧਰਮ (ਹਿੰਦੂ ਧਰਮ) ਨਾਲ ਕਿਸੇ ਵੀ ਕਿਸਮ ਦਾ ਸਮਝੌਤਾ ਸੰਭਵ ਨਹੀਂ ਸੀ। ਵਰਣ ਵੰਡ ਦੇ ਖਾਤਮੇ ਤੋਂ ਬਿਨਾ ਨਿਆਂ ਦਾ ਰਾਜ ਕਾਇਮ ਨਹੀਂ ਸੀ ਹੋ ਸਕਦਾ। ਅਜਿਹਾ ਇਨਕਲਾਬੀ ਆਦਰਸ਼ ਹਿੰਦੂ ਅਧਿਆਤਮਿਕ ਪਰੰਮਪਰਾ ਲਈ ਓਪਰਾ ਹੀ ਨਹੀਂ ਸੀ ਸਗੋਂ ਦੁਸ਼ਮਨਾਣਾ (antagonistic) ਸੀ। ਗੁਰੂ ਨਾਨਕ ਸਾਹਿਬ ਨੇ ਹਿੰਦੂ ਅਧਿਆਤਮਿਕ ਪਰੰਪਰਾ ਦੇ ਇੱਕ ਦਮ ਉਲਟ ਜਾ ਕੇ ਹਿੰਦੂ ਧਰਮ ਨਾਲੋਂ ਅਸਲੋਂ ਹੀ ਵੱਖਰਾ ਦ੍ਰਿਸ਼ਟੀਕੋਣ ਉਭਾਰਿਆ, ਇਸ ਮੁਤਾਬਿਕ ਵਿਅੱਕਤੀ ਤੇ ਸਮਾਜ ਨੂੰ ਇੱਕ ਦੂਜੇ ਨਾਲੋਂ ਨਿਖੇੜਿਆ ਨਹੀਂ ਸੀ ਜਾ ਸਕਦਾ। ਗੁਰੂ ਨਾਨਕ ਦੀ ਸਿੱਖੀ ਮੁਤਾਬਿਕ ਅਨਿਆਂ ਭਰੇ ਸਮਾਜੀ ਤੇ ਰਾਜਸੀ ਪ੍ਰਬੰਧ ਵਲੋਂ ਅੱਖਾਂ ਮੀਟ ਕੇ ਸੱਚਾ ਧਰਮ ਤੇ ਸਦਾਚਾਰ ਪ੍ਰਫੁਲਤ ਨਹੀਂ ਸੀ ਹੋ ਸਕਦੇ। ਧਾਰਮਿਕ ਤੇ ਸਮਾਜੀ ਜਾਂ ਸਿਆਸੀ ਗੁਲਾਮੀ ਨਾਲ ਰੂਹਾਨੀ ਮੁਕਤੀ ਦਾ ਮੇਲ ਸੰਭਵ ਨਹੀਂ ਸੀ ਹੋ ਸਕਦਾ।

"ਨਿਜੀ ਅਰਥਾਂ ਵਿੱਚ ਮੁਕਤੀ ਜਾਂ ਅਨੰਦ ਦੀ ਪ੍ਰਾਪਤੀ ਸਿੱਖੀ ਦਾ ਆਦਰਸ਼ ਨਹੀਂ ਹੈ, ਗੁਰੂ ਨਾਨਕ ਦੇ ਸਿੱਖ ਫਲਸਫੇ ਮੁਤਾਬਕ ਜੀਵਨ ਇੱਕ ਸਾਲਮ ਹਸਤੀ (eneity) ਹੈ। ਜਿਸ ਦੇ ਟੁਕੜੇ ਨਹੀਂ ਕੀਤੇ ਜਾ ਸਕਦੇ। ਇਸ ਨੂੰ ਕਤਈ ਅਰਥਾਂ ਵਿੱਚ ਧਾਰਮਿਕ ਅਤੇ ਸਮਾਜੀ, ਸਿਆਸੀ ਖੰਡਾਂ ਵਿੱਚ ਤਕਸੀਮ ਨਹੀਂ ਕੀਤਾ ਜਾ ਸਕਦਾ, ਅਰਥਾਤ ਗੁਰੂ ਨਾਨਕ ਦੇ ਚਲਾਏ ਨਿਰਮਲ ਤੇ ਨਿਰਾਲੇ ਪੰਥ ਵਿੱਚ ਧੜਿਆਂ ਨੂੰ ਪ੍ਰਵਾਣ ਨਹੀਂ ਕੀਤਾ ਜਾ ਸਕਦਾ। ਗੁਰੂ ਨਾਨਕ ਸਾਹਿਬ ਅਨੁਸਾਰ ਧਰਮ ਨੂੰ ਜੀਵਨ ਚੋਂ ਪੈਦਾ ਹੋਈਆਂ ਸਭਨਾਂ ਸਮੱਸਿਆਵਾਂ ਤੇ ਚਣੌਤੀਆਂ ਦਾ ਟਾਕਰਾ ਕਰਨਾ ਪੈਣਾ ਹੈ, ਧਰਮ ਦਾ ਨਿਸ਼ਾਨਾ ਸਿਰਫ ਵਿਅੱਕਤੀ ਦੇ ਚਰਿੱਤਰ ਨੂੰ ਬਦਲਣਾ ਨਹੀਂ ਸਗੋਂ ਉਸ ਦੇ ਸਮਾਜੀ ਤੇ ਸਿਆਸੀ ਵਾਤਾਵਰਣ ਨੂੰ ਵੀ ਬਦਲਣਾ ਹੈ, ਭਾਵ ਮਨੁੱਖਤਾ ਵਿੱਚ ਵੰਡ ਪਾਉਣ ਵਾਲੀ ਵਰਣ ਵੰਡ ਨੂੰ ਖਤਮ ਕਰਨਾ ਹੈ ਕਿਉਂਕਿ ਇਹ ਵਾਤਾਵਰਣ ਵਿਅੱਕਤੀ ਦੇ ਚਰਿੱਤਰ ਦੀ ਉਸਾਰੀ ਨੂੰ ਅਹਿਮ ਰੂਪ ਵਿੱਚ ਪ੍ਰਭਾਵਿਤ ਕਰਦਾ ਹੈ। ਮਨੁੱਖ ਤੇ ਸਮਾਜ ਦੋਵਾਂ ਦਾ ਪੂਰਣ ਕਾਇਆਂ ਕਲਪ ਕੀਤੇ ਬਿਨਾ ਅਜਾਦ ਵਾਤਾਵਰਣ ਜੋ ਕਿ ਮਨੁੱਖੀ ਹਸਤੀ ਦੇ ਪੂਰਨ ਵਿਗਾਸ ਲਈ ਜਰੂਰੀ ਸ਼ਰਤ ਹੈ, ਇਸ ਤੋਂ ਬਿਨਾ ਰੱਬੀ ਏਕਤਾ ਤੇ ਮਨੁੱਖੀ ਏਕਤਾ ਵਾਲਾ ਸਮਾਜ ਨਹੀਂ ਸਿਰਜਿਆ ਜਾ ਸਕਦਾ।" (ਕਿਸ ਬਿਧ ਰੁਲੀ ਪਾਤਸ਼ਾਹੀ)

ਇਥੇ ਇਹ ਵੀ ਦੱਸਣਯੋਗ ਹੈ ਕਿ ਗੁਰੂ ਨਾਨਕ ਸਾਹਿਬ ਨੇ ਕੇਵਲ ਸਮਾਜਿਕ ਸੁਧਾਰ ਲਹਿਰ ਹੀ ਨਹੀਂ ਸੀ ਚਲਾਈ ਸਗੋਂ ਸਿੱਖ ਇਨਕਲਾਬੀ ਲਹਿਰ ਚਲਾਈ ਸੀ ਜਿਸ ਦਾ ਪਹਿਲਾ ਨਿਸ਼ਾਨਾ ਸੀ ਮਨੁਖ ਜਾਤੀ ਦੀ ਮੁਕੰਮਲ ਆਜ਼ਾਦੀ ਤੇ ਬਰਾਬਰੀ ਦਾ ਆਦਰਸ਼ ਦਾ ਪ੍ਰਚਾਰ। ਦੂਸਰਾ ਨਿਸ਼ਾਨਾ ਸੀ ਇਸ ਆਦਰਸ਼ ਦੀਆਂ ਨੀਹਾਂ ਉੱਤੇ ਇੱਕ ਨਵਾਂ ਸਮਾਜ (ਸਿੱਖ ਪੰਥ) ਉਸਾਰਨਾ। ਤੀਸਰਾ ਨਿਸ਼ਾਨਾ ਸੀ ਪੰਥ ਨੂੰ ਰਾਜਸੀ ਇਨਕਲਾਬ ਲਿਆਉਣ ਦਾ ਵਸੀਲਾ ਬਣਾਉਣਾ। ਸਮਾਜ ਸੁਧਾਰ ਦੀ ਲਹਿਰ ਵਿੱਚ ਇਨਕਲਾਬੀ ਰੰਗਤ ਵੀ ਨਹੀਂ ਹੁੰਦੀ ਪਰ ਇਨਕਲਾਬ ਦੇ ਅੰਦਰ ਇੱਕ ਨਹੀਂ ਸਗੋਂ ਕਈ ਸੁਧਾਰ ਛੁਪੇ ਹੁੰਦੇ ਹਨ। ਗੁਰੂ ਨਾਨਕ ਨੇ ਸਿੱਖ ਇਨਕਲਾਬ ਦਾ ਸਫਰ ਆਪਣੇ ਆਤਮਿਕ ਸਰੂਪ ਗੁਰੂ ਸ਼ਬਦ ਤੋਂ ਸ਼ੁਰੂ ਕੀਤਾ ਤੇ ਗੁਰੂ ਸ਼ਬਦ ਦਾ ਸਫਰ ਗੁਰੂ ਨਾਨਕ ਦੀ ਜੋਤਿ ਭਾਈ ਲਹਿਣਾ ਜੀ ਨੇ ਗੁਰੂ ਨਾਨਕ ਦੇ ਹੁਕਮ ਅਨੁਸਾਰ ਸ਼ਬਦ ਗੁਰੂ ਦੇ ਨਾਲ ਨਾਲ ਪੰਥ ਦਾ ਪ੍ਰਕਾਸ਼ ਵੀ ਕੀਤਾ ਅਰਥਾਤ:

'ਲਹਣੈ ਪੰਥੁ ਧਰਮ ਕਾ ਕੀਆ॥
ਅਮਰਦਾਸ ਭਲੇ ਕੋ ਦੀਆ॥
ਤਿਨਿ ਸ੍ਰੀ ਰਾਮਦਾਸ ਸੋਢੀ ਥਿਰੁ ਥਪ੍ਹਉ॥'
ਸਵਈਏ ਮਹਲੇ ਚਉਥੇ ਕੇ,ਗਯੰਦ (ਅੰਗ ੧੪੦੧)

ਇਹੋ ਨਿਰਮਲ ਪੰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਖਾਲਸਾ ਪੰਥ ਦੇ ਰੂਪ ਵਿੱਚ ਪ੍ਰਗਟ ਹੋਇਆ, ਜਿਸ ਵਿੱਚ ਪੰਥ ਤੇ ਗੁਰੂ ਦੋਵੇਂ ਅਭੇਦ ਹਨ, ਇਹ ਪੰਥ ਦੇ ਸਰੀਰ ਦੇ ਵਿਕਾਸ ਦੀ ਅਨੋਖੀ ਬੁਲੰਦੀ ਹੈ ਜਿਸ ਵਿੱਚ ਗੁਰੂ ਪੰਥ ਗੁਰੂ ਦਾ ਸਰੀਰ ਹੈ। ਸ੍ਰੀ ਅਕਾਲ ਤੱਖਤ ਸਾਹਿਬ ਜੀ ਦੀ ਸਿਰਜਣਾ ਨਾਨਕ ਨਿਰਮਲ ਪੰਥ ਦੀ ਨਿਰਮਲ ਵਿਚਾਰਧਾਰਾ ਦਾ ਇੱਕ ਮਹੱਤਵਪੂਰਣ ਪੜਾਅ ਹੈ ਤੇ ਇਹ ਵੀ ਕਿਹਾ ਜਾਂਦਾ ਹੈ ਕਿ ਸ੍ਰੀ ਅਕਾਲ ਤਖਤ ਸਾਹਿਬ ਸ਼ਬਦ ਗੁਰੂ ਦੇ ਨਾਲ ਨਾਲ ਸਿੱਖ ਧਰਮ ਦੀ ਸਿਧਾਂਤਿਕ ਜੜ੍ਹ ਹੈ। ਗੁਰਮਤਿ ਵਿਚਾਰਧਾਰਾ ਤੇ ਪਰੰਪਰਾ ਵਿੱਚ 'ਗੁਰੂ' ਸ਼ਬਦ, ਗੁਰੂ ਸਾਹਿਬਾਨ, ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਗੁਰੂ ਪੰਥ ਦੇ ਨਾਲ ਵਰਤਣ ਦਾ ਵਿਧਾਨ ਹੈ।

ਹਿੰਦੂ ਧਰਮ ਬਾਰੇ ਵਿਚਾਰਨਯੋਗ ਤੱਥ ਇਹ ਹੈ ਕਿ ਹਿੰਦੂ ਮੱਤ ਦੇ ਧਰਮ ਗ੍ਰੰਥਾਂ ਵਿੱਚ ਵੀ ਹਿੰਦੂ ਅੱਖਰ ਪੜ੍ਹਨ ਨੂੰ ਨਹੀਂ ਮਿਲਦਾ। ਅੱਜ ਤਕ ਕਿਸੇ ਵੀ ਭਾਰਤੀ ਜਾਂ ਪੱਛਮੀ ਵਿਦਵਾਨ ਨੇ ਹਿੰਦੂਇਜ਼ਮ ਦੀ ਸੰਪੂਰਣ ਪ੍ਰੀਭਾਸ਼ਾ ਦੇਣ ਵਿੱਚ ਸਫਲਤਾ ਪ੍ਰਾਪਤ ਨਹੀਂ ਕੀਤੀ। ਇਨਸਾਕਲੋਪੀਡੀਆ ਆਫ ਰਿਲੀਜਨ ਐਂਡ ਐਥਿਕਸ ਵਿੱਚ-ਡਬਲਿਯੂ ਕਰੁੱਕ ਲਿਖਦਾ ਹੈ ਕਿ No problem is more difficult than that of framing a definition of Hinduism. Many of the Priests proposed from time to time are obviously inadequate. ਭਾਵ ਹਿੰਦੂ ਮੱਤ ਦੀ ਪ੍ਰੀਭਾਸ਼ਾ ਘੜਨੀ ਇੱਕ ਜਟਿਲ ਕਾਰਜ ਹੈ ਕਿਉਂਕਿ ਵਕਤ ਵਕਤ ਤੇ ਜੋ ਵੀ ਜਾਂਚ ਪੜਤਾਲ ਦੇ ਅਧਾਰ ਸੁਝਾਏ ਗਏ ਹਨ, ਸਾਰੇ ਹੀ ਊਣੇ ਸਿੱਧ ਹੁੰਦੇ ਰਹੇ ਹਨ ਅਤੇ ਡਾ. ਰਾਧਾ ਕ੍ਰਿਸ਼ਨਨ ਅਨੁਸਾਰ 'ਹਿੰਦੂ ਇਜ਼ਮ ਦਾ ਅਰਥ ਹੈ ਵੱਖ ਵੱਖ ਫਲਸਫਿਆਂ, ਧਰਮਾਂ, ਮਿਥਹਾਸਕ ਜਾਦੂਗਰੀਆਂ ਦਾ ਸੰਗਠਨ। ਹੁਣ ਸਵਾਲ ਉਠਦਾ ਹੈ ਕਿ ਇਹ ਹਿੰਦੂ ਸ਼ਬਦ ਕਿਥੋਂ ਆਇਆ! ਇਸ ਦੀ ਗਿਣਤੀ ਦੁਨੀਆਂ ਦੇ ਪ੍ਰਮੁਖ ਧਰਮਾਂ ਵਿੱਚ ਕਿਵੇਂ ਸ਼ਰੀਕ ਹੋਈ?

ਇਸ ਦਾ ਜਵਾਬ ਸਾਨੂੰ ਇਤਿਹਾਸ ਵਿੱਚੋਂ ਇਸ ਪ੍ਰਕਾਰ ਮਿਲਦਾ ਹੈ ਕਿ ਹਿੰਦੂ ਸ਼ਬਦ ਪ੍ਰਵਾਸੀ ਸ਼ਬਦ ਹੈ ਅਤੇ ਇਹ ੭੧੧ ਈ. ਵਿੱਚ 'ਮੁਹੰਮਦ ਬਿਨ ਕਾਸਮ' ਦੇ ਆਉਣ ਨਾਲ ਹੀ ਭਾਰਤ ਵਿੱਚ ਆਇਆ, ਇਸ ਕਰਕੇ ਭਾਰਤੀ ਸਭਿਅਤਾ ਵਿੱਚ, ਹਿੰਦੂ ਇੱਕ ਨਿਰਮੂਲ ਅਤੇ ਲਾਵਾਰਿਸ ਸ਼ਬਦ ਹੈ। ਆਪਣੇ ਆਪ ਨੂੰ ਹਿੰਦੂ ਅਖਵਾਉਣ ਵਾਲੇ ਲੋਕ ਪੂਜਾ ਦਾ ਧਾਨ ਖਾ ਕੇ ਪਲਣ ਵਾਲੀ ਪੁਜਾਰੀ ਸ਼੍ਰੇਣੀ ਦੇ ਬਿਪਰਵਾਦੀ ਨੀਤੀ ਤੇ ਸਨਾਤਨ ਮਤੀ ਗ੍ਰੰਥ, ਵੇਦ, ਸ਼ਾਸ਼ਤਰ, ਪੁਰਾਣ, ਸਿਮ੍ਰਤੀਆਂ, ਰਮਾਇਣ ਤੇ ਮਹਾਭਾਰਤ ਆਦਿ ਸਮੂਹ ਸਨਾਤਨੀ ਗ੍ਰੰਥਾਂ ਵਿੱਚ ਹਿੰਦੂ ਸ਼ਬਦ ਕਿਤੇ ਵੀ ਲਿਖਿਆ ਹੋਇਆ ਨਹੀਂ ਮਿਲਦਾ। ਜਿਨ੍ਹਾਂ ਨੂੰ ਇਹ ਆਪਣਾ ਇਸ਼ਟ ਮੰਨ ਕੇ ਪੂਜਦੇ ਹੋਏ ਵੇਦ ਮੰਤਰ, ਹੋਮ ਯਗ, ਗ੍ਰਹਿ ਚਾਲ ਦੇ ਜੋਤਿਸ਼, ਟੇਵੇ, ਕੁੰਡਲੀਆਂ ਆਦਿ ਵਿੱਚ ਅੰਧੀ ਅਗਿਆਨ ਮਈ

ਸ਼ਰਧਾ ਸਹਿਤ ਮਿਥੇ ਅਤੇ ਆਪੋ ਬਣਾਏ ਹੋਏ ਮਿੱਟੀ, ਪੱਥਰ ਤੇ ਲੱਕੜ ਆਦਿ ਅਤੇ ਅਨੇਕ ਪ੍ਰਕਾਰੀ ਰਸਾਇਣਕ ਸਮੱਗਰੀ ਨਾਲ ਬਣਾਏ ਹੋਏ ਕਲਪਿਤ ਦੇਵੀ ਦੇਵਤਿਆਂ ਭਾਵ ਅਣਗਿਣਤ ਭਗਵਾਨਾਂ ਦੀ ਪੂਜਾ ਕਰਨ ਵਾਲਿਆਂ ਨੂੰ ਬਿਪਰਾਂ ਦੀ ਥਾਂ ਹਿੰਦੂ ਕਿਹਾ ਜਾਂਦਾ ਹੈ। ਗੁਰੂ ਨਾਨਕ ਦੇ ਆਗਮਨ ਸਮੇਂ ਤੱਕ ਹਿੰਦੋਸਤਾਨ ਵਿੱਚ ਹਿੰਦੂ ਸ਼ਬਦ ਪ੍ਰਚਲਤ ਹੋ ਚੁੱਕਾ ਸੀ। ਮਹਾਨ ਕੋਸ਼ ਵਿੱਚ ਹਿੰਦੂ ਦੇ ਅਰਥ ਚੋਰ ਜਾਂ ਗੁਲਾਮ ਵੀ ਕੀਤੇ ਹੋਏ ਹਨ।

"ਸਿੱਖ ਇੱਕ ਵੱਖਰੀ ਕੌਮ ਹਨ ਅਤੇ ਉਨ੍ਹਾਂ ਦੀ ਆਪਣੀ ਵੱਖਰੀ ਪਛਾਣ ਹੈ। ਸਿੱਖ ਹਿੰਦੂਆਂ ਨਾਲੋਂ ਸਪੱਸ਼ਟ ਤੌਰ ਤੇ ਵੱਖਰੇ ਹੀ ਨਹੀਂ ਬਲਕਿ ਉਨ੍ਹਾਂ ਤੋਂ ਸਿਧਾਂਤਿਕ ਤੋਰ ਤੇ ਬਿਲਕੁਲ ਉਲਟ ਹਨ, ਹਿੰਦੂ ਮੂਰਤੀ ਪੂਜਕ ਹਨ ਜਨਮ ਤੋਂ ਜਾਤ ਮੰਨਦੇ ਹਨ, ਜਾਤ ਪਾਤ ਵਿੱਚ ਵਿਸ਼ਵਾਸ਼ ਰੱਖਦੇ ਹਨ, ਜਦਕਿ ਸਿੱਖ ਇੱਕ ਅਕਾਲ ਪੁਰਖ ਨੂੰ ਮੰਨਣ ਵਾਲੇ, ਜਾਤ ਪਾਤ ਤੇ ਮੂਰਤੀ ਪੂਜਾ ਦੇ ਵਿਰੋਧੀ ਹਨ। ਹਿੰਦੂਆਂ ਵਿੱਚ ਪੂਜਾਰੀਵਾਦ ਹੈ, ਸਿੱਖਾਂ ਵਿੱਚ ਇਸ ਕਿਸਮ ਦੀ ਗੱਲ ਬਿਲਕੁਲ ਬਿਵਰਜਿਤ ਹੈ ਇਤਿਆਦਕ।"

੧੯੦੦ਈ. ਦੇ ਆਸ ਪਾਸ ਆਰੀਆ ਸਮਾਜ ਦੇ ਇੱਕ ਸਿੱਖ ਮੈਂਬਰ ਭਾਈ ਜਗਤ ਸਿੰਘ ਨੇ 'ਰਿਸਾਲਾ ਤੱਤ ਪ੍ਰਕਾਸ਼' ਨਾਂ ਦਾ ਇੱਕ ਰਸਾਲਾ ਛਾਪਿਆ ਜਿਸ ਵਿੱਚ ਉਨ੍ਹਾਂ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਕਿ ਸਿੱਖ ਧਰਮ ਆਰੀਆ ਸਮਾਜ ਲਹਿਰ ਦਾ ਇੱਕ ਪੁਰਾਤਨ ਰੂਪ ਹੈ। ਲਾਲਾ ਠਾਕਰ ਦਾਸ ਅਤੇ ਵਾਵਾ ਨਰਾਇਣ ਸਿੰਘ ਨੇ 'ਸਿੱਖ ਹਿੰਦੂ ਹੈ' ਲਿਖ ਕੇ ਭਾਈ ਜਗਤ ਸਿੰਘ ਦੇ ਕਥਨ ਦੀ ਹਾਮੀ ਭਰੀ, ੧੯੦੦ ਈ ਵਿੱਚ ਚਲ ਰਹੀ ਚਰਚਾ ਅਤੇ ਸਾਰੇ ਸਵਾਲਾਂ ਦਾ ਉਤਰ ਵਿਦਵਾਨ ਲੇਖਕ ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੀ ਪੁਸਤਕ 'ਹਮ ਹਿੰਦੂ ਨਹੀਂ' ਵਿੱਚ ਦਿੱਤਾ। ਭਾਵੇਂ ਇਸ ਨੂੰ ਲਿਖਣ ਕਰਕੇ ਭਾਈ ਕਾਨ੍ਹ ਸਿੰਘ ਨਾਭਾ ਨੂੰ ਕਈ ਤਰ੍ਹਾਂ ਦੇ ਕਸ਼ਟ ਸਹਿਣੇ ਪਏ ਅਤੇ ਸਮੇਂ ਦੀ ਸਰਕਾਰ ਦੀ ਕ੍ਰੋਪੀ ਵੀ ਝੱਲਣੀ ਪਈ। ਇਸੇ ਤਰ੍ਹਾਂ ਹਿੰਦੂ ਸੰਸਥਾਵਾਂ 'ਮਾਨਵ ਸਮਾਜ ਟਰੱਸਟ' ਨਵੀਂ ਦਿੱਲੀ ਅਤੇ ਲਾਠ ਸਰਵੋਦਯਾ ਟਰੱਸਟ ਜੈ ਪੁਰ ਨੇ ਰਾਜੇਂਦਰ ਸਿਓਂ ਨਿਰਾਲਾ ਦੇ ਇੱਕ ਹਿੰਦੂ ਲਿਖਾਰੀ ਕੋਲੋਂ ਕਪਟ ਤੇ ਕੂੜ ਭਰਪੂਰ ਹਿੰਦੀ ਪੁਸਤਕ ਹਮ ਹਿੰਦੂ ਹੈਂ ਲਿਖਵਾਈ ਸੀ, ਜਿਸ ਦਾ ਮੂੰਹ ਤੋੜਵਾਂ ਜਵਾਬ ਪਿੰਸੀਪਲ ਲਾਭ ਸਿੰਘ ਨੇ ਦੁਬਾਰਾ 'ਹਮ ਹਿੰਦੂ ਨਹੀਂ' ਪੁਸਤਕ ਲਿਖ ਕੇ ਜਵਾਬ ਦਿੱਤਾ ਸੀ, ਜਿਸ ਨੂੰ ਠੇਠ ਪੰਜਾਬੀ ਵਿੱਚ ਕਹਿਣਾ ਹੋਵੇ ਤਾਂ ਇਹ ਆਖਿਆ ਜਾ ਸਕਦਾ ਹੈ ਕਿ ਪ੍ਰਿਸੀਪਲ ਲਾਭ ਸਿੰਘ ਨੇ 'ਹਮ ਹਿੰਦੂ ਨਹੀਂ ਪੁਸਤਕ ਲਿਖ ਕੇ ਰਾਜੇਂਦਰ ਸਿਓਂ ਨਿਰਾਲਾ ਦੀ ਬੋਲਤੀ ਬੰਦ ਕਰ ਦਿੱਤੀ ਸੀ।

ਪਿੰਸੀਪਲ ਸਤਿਬੀਰ ਸਿੰਘ ਜੀ ਨੇ 'ਖਾਲਸੇ ਦੀ ਵਾਸੀ ਪੁਸਤਕ ਦੇ ਪੰਨਾ ੧੯੦, ੧੯੧ ਉੱਤੇ ਸਿੱਖ ਤੇ ਹਿੰਦੂ ਦੇ ਅਲੱਗ ਅਲੱਗ ਸੰਸਕਾਰਾਂ ਬਾਰੇ ਟੂਕ ਮਾਤਰ ਹਵਾਲੇ ਹੇਠ ਲਿਖੇ ਅਨੁਸਾਰ ਦਿੱਤੇ ਹਨ:

ਹਿੰਦੂ-ਗਾਇਤਰੀ ਨੂੰ ਮੰਤਰ ਸਮਝਦੇ ਹਨ।

ਸਿਖ-ਸਿੱਖ ਵਾਹਿਗੁਰੂ ਦੇ ਨਾਮ ਨੂੰ ਹੀ ਮੰਤਰ ਅਤੇ ਜਪੁਜੀ ਦੇ ਪਾਠ ਦਾ ਆਸਰਾ ਲੈਂਦਾ ਹੈ।

ਹਿੰਦੂ-ਹਿੰਦੂਆਂ ਦਾ ਮੰਗਲਾਚਰਨ, ਓਅੰ ਸ਼੍ਰੀ ਗਣੇਸ਼ਹ ਨਮਹ।

ਸਿੱਖ- ਸਿੱਖਾਂ ਦਾ ਮੰਗਲਚਰਨ, ੧ੳ ਸਿਤਿਗੁਰ ਪ੍ਰਸਾਦਿ॥

ਹਿੰਦੂ-ਹਿੰਦੂ ਮੁਲਾਕਾਤ ਵੇਲੇ ਰਾਮ ਰਾਮ, ਨਮਸਤੇ ਆਦਿਕ ਬੁਲਾਂਦਾ ਹੈ।

ਸਿੱਖ-ਸਿੱਖ ਮੁਲਾਕਾਤ ਵੇਲੇ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ਬੁਲਾਂਦਾ ਹੈ।

ਹਿੰਦੂ-ਹਿੰਦੂਆਂ ਦੇ ਧਰਮ ਸ਼ਾਸ਼ਤਰ, ਵੇਦ ਪੁਰਾਨ, ਸਿਮ੍ਰਿਤੀਆਂ ਆਦਿਕ।

ਸਿੱਖ-ਸਿੱਖਾਂ ਦਾ ਹਾਜਰਾ ਹਜੂਰ, ਜਾਹਰਾ ਜਹੂਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

ਹਿੰਦੂ-ਹਿੰਦੂਆਂ ਦਾ ਧਾਰਮਿਕ ਅਸਥਾਨ, ਠਾਕੁਰ ਦੁਆਰੇ ਆਦਿਕ।

ਸਿੱਖ-ਸਿੱਖਾਂ ਦੇ ਧਾਰਮਿਕ ਅਸਥਾਨ, ਸਿੱਖਾਂ ਤਖਤ ਤੇ ਗੁਰਦੁਆਰੇ।

ਹਿੰਦੂ-ਹਿੰਦੂਆਂ ਦੇ ਸੰਸਕਾਰ, ਹਿਦੂ ਜਨੇਊ, ਮੁੰਡਨ ਆਦਿਕ ਰਸਮਾਂ ਕਰਦਾ ਹੈ।

ਸਿੱਖ-ਸਿੱਖਾਂ ਦਾ ਸੰਸਕਾਰ ਖੰਡੇ ਬਾਟੇ ਦੀ ਪਾਹੁਲ ਛਕਣਾ ਜਰੂਰੀ ਹੈ।

ਹਿੰਦੂ-ਹਿੰਦੂਆਂ ਦੇ ਵੱਡੇ ਦਿਨ ਜਨਮ ਅਸ਼ਟਮੀ, ਰਾਮ ਨੌਮੀਂ ਆਦਿਕ।

ਸਿੱਖ-ਸਿੱਖ ਦਸਾਂ ਪਾਤਿਸ਼ਾਹੀਆਂ ਦੇ ਪ੍ਰਕਾਸ਼ ਅਤੇ ਜੋਤੀ ਜੋਤਿ ਸਮਾਉਣ ਦੇ ਗੁਰਪੁਰਬ।

ਹਿੰਦੂ-ਹਿੰਦੂਆਂ ਦੀ ਭੇਟਾ ਪ੍ਰਸ਼ਾਦ-ਚੂਰਮਾ, ਲੱਡੂ, ਫਲ, ਫੁੱਲੀਆਂ ਆਦਿਕ।

ਸਿੱਖ-ਸਿੱਖਾਂ ਦਾ ਪ੍ਰਸ਼ਾਦ ਕੜਾਹ ਪ੍ਰਸ਼ਾਦ।

ਗੱਲ ਕੀ ਕਿਸੇ ਵੀ ਨੁਕਤੇ ਤੋਂ ਪਰਖੋ ਹਿੰਦੂ ਅਤੇ ਸਿੱਖ ਧਰਮ ਦੇ ਅਸੂਲਾਂ ਦੀ ਕੋਈ ਸਾਂਝ ਨਹੀਂ ਹੈ।

ਅੰਤ ਵਿੱਚ ਅਸੀਂ ਫਰਾਂਸੀਸੀ ਵਿਦਵਾਨ 'ਰਾਜਿਸ ਡੈਬਰੇ ਦੀਆਂ ਇਨ੍ਹਾਂ ਸਤਰਾਂ ਨਾਲ ਸਮਾਪਤੀ ਕਰਦੇ ਹਾਂ ਕਿ ਦਾਬੇ ਹੇਠ ਰਹਿ ਰਹੀਆਂ ਕੌਮਾਂ ਦੀ ਮੁਕਤੀ ਦੀ ਜੰਗ ਮਹਿਜ ਹਥਿਆਰਾਂ ਦੇ ਖੇਤਰ ਵਿੱਚ ਹੀ ਨਹੀਂ ਲੜੀ ਜਾਂਦੀ ਬਲਕਿ ਵਿਚਾਰਾਂ ਦੇ ਖੇਤਰ ਵਿੱਚ ਵੀ ਉਨੀ ਹੀ ਸ਼ਿੱਦਤ ਨਾਲ ਲੜੀ ਜਾਂਦੀ ਹੈ। ਅੱਜ ਸਿੱਖ ਕੌਮ ਦੇ ਗਲੋਂ ਗੁਲਾਮੀ ਲਾਹੁਣ ਲਈ ਵੱਡੀ ਪੱਧਰ ਤੇ ਬੌਧਿਕ ਸੰਘਰਸ਼ ਵਿਢਣ ਦੀ ਲੋੜ ਹੈ।

ਭੁੱਲਾਂ ਚੁੱਕਾਂ ਦੀ ਖਿਮਾਂ

# ਅਧੂਰੀ ਖੋਜ ਦੀ ਤੀਜੀ ਕੜੀ




**ਯਹਿ ਪਾਪ ਹੈ ਕਿਆ, ਯਹਿ ਪੁੰਨ ਹੈ ਕਿਆ**
**ਰੀਤੋਂ ਪਰ ਧਰਮ ਕੀ ਮੋਹਰੇਂ ਹੈਂ,**
**ਹਰ ਯੁੱਗ ਕੇ ਬਦਲਤੇ ਧਰਮੋਂ ਕੋ ਕੋਈ ਕੈਸੇ ਆਦਰਸ਼ ਬਨਾਏਗਾ॥**

ਮਿਸ ਨਸਰੀਨ ਸਪਰੂ ਮਿਥੇ ਪ੍ਰੋਗਰਾਮ ਅਨੁਸਾਰ ਐਮਸਟਰਡਮ (ਨੇਦਰਲੈਂਡ) ਪਹੁੰਚ ਗਏ। ਇਹ ਵਾਕਿਆ 1949 ਈਸਵੀ ਦਾ ਹੈ। ਉੱਥੇ ਐਮਸਟਰਡਮ ਪਹੁੰਚ ਕੇ ਨਸਰੀਨ ਨੇ ਆਪਣਾ ਪ੍ਰੀਚਯ ਪੱਤਰ, ਯੂਨੀਵਰਸਿਟੀ ਦੇ ਡੀਨ ਅਕਾਦਮਿਕ ਦੇ ਪੇਸ਼ ਕੀਤਾ। ਉਸ ਨੇ ਨਸਰੀਨ ਜੀ ਨੂੰ, 'ਜੀ ਆਇਆ' ਆਖਿਆ ਅਤੇ ਫਿਰ Miss Lotte ਜੋ ਉਸਦੀ P.A. ਸੀ ਉਸ ਨੂੰ ਹਦਾਇਤ ਕੀਤੀ ਕਿ ਉਹ ਮਿਸ ਨਸਰੀਨ ਸਪਰੂ ਨੂੰ Prof. Oliver Ross ਦੇ ਕਮਰੇ ਤੱਕ ਅਗਵਾਈ ਕਰੇ। ਨਸਰੀਨ ਸਪਰੂ ਡਾ. Ross ਪਾਸ ਪਹੁੰਚ ਗਈ ਜਿਸ ਨੇ ਸਬੰਧਿਤ ਅਧਿਕਾਰੀ ਰਾਹੀਂ ਨਸਰੀਨ ਦੀ ਰਿਹਾਇਸ਼ ਦੇ ਪ੍ਰਬੰਧ ਕੀਤੇ।

ਬੜਾ ਨਿੱਘ ਸੀ, ਡਾ. Oliver ਅਤੇ ਹੋਰ ਅਧਿਕਾਰੀਆਂ ਦੇ ਸੁਭਾਵਾਂ ਵਿੱਚ। ਇਸ ਗੱਲ ਨੂੰ ਨਸਰੀਨ ਨੇ ਬਾ-ਖੂਬੀ ਮਹਿਸੂਸ ਕੀਤਾ। ਆਪਣੇ ਦੇਸ਼ ਵਿੱਚ ਨਸਰੀਨ ਨੇ ਗੋਰੇ ਚਿੱਟੇ ਅੰਗਰੇਜ਼ਾਂ ਦਾ ਵਿਵਹਾਰ, ਭਾਰਤੀ ਲੋਕਾਂ ਨਾਲ ਵੇਖਿਆ ਹੋਇਆ ਸੀ, ਪਰ ਨੇਦਰਲੈਂਡ ਦੇ ਇਸ ਨੁਕਰ ਵਿੱਚ ਲੋਕਾਂ ਦੇ ਵਿਚਰਨ ਦਾ ਰੰਗ-ਢੰਗ ਬੇਹਤਰੀਨ ਲਗਿਆ। ਇੱਥੇ ਪਹੁੰਚ ਕੇ ਉਹ ਬਹੁਤ ਖੁਸ਼ ਸੀ। ਜਦੋਂ ਉਹ ਡਾ. Ross ਦਾ ਦਫ਼ਤਰ ਛੋੜ ਕੇ ਆਪਣੇ ਕਕਸ਼ ਵੱਲ ਜਾਣ ਲੱਗੀ ਤਾਂ, ਡਾ. Oliver Ross ਨੇ ਉਸ ਨੂੰ ਰੋਕ ਕੇ ਪੁੱਛਿਆ ਸੀ, ਕਿ "ਕੀ ਤੁਸੀਂ ਅੱਜ ਆਰਾਮ ਕਰਨਾ ਚਾਹੋਗੇ, ਜਾਂ ਥੋੜੀ ਤਾਜ਼ਾ ਦਮ ਹੋ ਕੇ ਵਾਪਸ ਆਉਗੇ। "ਅੱਜ ਤੋਂ ਹੀ ਯੂਨੀਵਰਸਿਟੀ ਦੀ ਪੜ੍ਹਾਈ ਸ਼ੁਰੂ ਹੋ ਰਹੀ ਹੈ" ਮਿਸ ਸਪਰੂ ਨੇ ਬੜੀ ਫੁਰਤੀ ਨਾਲ ਜਵਾਬ ਦਿੱਤਾ ਸੀ, "ਜਨਾਬ ਮੈਂ ਆਪਣਾ ਸਮਾਨ ਕਮਰੇ ਵਿੱਚ ਰੱਖ ਕੇ ਥੋੜਾ ਸਮੇਂ ਵਿੱਚ ਫਰੈਸ਼ ਹੋ, ਆਈ ਤੇ ਬਸ ਆਈ।" ਇਤਨਾ ਕਹਿ ਕੇ ਨਸਰੀਨ ਆਪਣੇ ਫਲੈਟ ਵੱਲ ਬੜੀ ਤੇਜ਼ੀ ਨਾਲ ਚੱਲੀ ਗਈ।

ਠੀਕ ਇੱਕ ਘੰਟੇ ਬਾਅਦ ਜੱਦ ਮਿਸ ਸਪਰੂ ਵਾਪਸ ਆਈ ਤਾਂ (with restored energy) ਉਹ ਤਰ-ਵ-ਤਾਜ਼ਾ ਸੀ। ਡਾ. Oliver ਨੇ ਉਸ ਦਾ ਸਵਾਗਤ ਕਰਦਿਆਂ ਕਿਹਾ ਕਿ ਕਿ "ਅੱਜ ਤੁਹਾਡੀ ਪੜ੍ਹਾਈ ਦਾ ਪਹਿਲਾਂ ਦਿਨ ਹੈ, ਪਰ ਮੈਂ ਕਲਾਸ ਸ਼ੁਰੂ ਕਰਨ ਦਾ ਟਾਈਮ ਦੋ ਘੰਟਿਆਂ ਲਈ ਪਿਛੇ ਪਾ ਦਿੱਤਾ ਹੈ, ਤੁਸੀਂ ਸਾਡੇ ਮਹਿਮਾਨ ਹੋ। ਅਜੇ ਇੱਕ ਘੰਟਾ ਕਲਾਸ ਸ਼ੁਰੂ ਕਰਨ ਲਈ ਬਾਕੀ ਹੈ। ਇਸ ਲਈ ਇਸ ਵਾਧੂ ਸਮੇਂ ਵਿੱਚ, ਇੱਥੋਂ ਦੇ ਰਿਵਾਜ ਅਨੁਸਾਰ, ਪਹਿਲਾਂ ਮੈਂ ਤੁਹਾਨੂੰ ਆਪਣਾ ਪਰਿਚਯ ਦੇਣਾ ਪਸੰਦ ਕਰਾਂਗਾ। ਤੁਹਾਡੇ ਬਾਰੇ ਤਾਂ ਮੈਨੂੰ, ਟੈਲੀਫੋਨ ਤੇ ਹੀ ਪ੍ਰੋਫੈਸਰ ਗੈਰੀ ਡੇਨੀਅਲ ਨੇ ਬਹੁਤ ਕੁਝ ਜਾਣਕਾਰੀ ਦੇ ਦਿੱਤੀ ਹੈ। ਉਨ੍ਹਾਂ ਨੇ ਹੀ ਤੁਹਾਨੂੰ ਸਿਲੇਕਟ ਕਰਕੇ ਭਾਰਤ ਤੋਂ ਇੱਥੇ ਭੇਜਿਆ ਹੈ। ਮੈਂ Oliver Ross ਇੱਥੇ Psychology ਦਾ ਪ੍ਰੋਫੈਸਰ ਹਾਂ। ਮੈਂ ਇੱਕ ਆਦਿਵਾਸੀ ਕਬੀਲੇ ਤੋਂ ਹਾਂ। I am half English, My mother was from Mauri Tribe. ਨਿਊਜ਼ੀਲੈਂਡ ਦੇਸ਼ ਦੇ ਅਸਲੀ ਵਾਸੀ "Mauri" ਆਦਿਵਾਸੀ ਹੀ ਹਨ। ਅੱਜ ਤੋਂ ਬਹੁਤ ਸਮਾਂ ਪਹਿਲਾਂ, ਮੈਂ Prof. Garry Daniel ਦੇ ਸੰਪਰਕ ਵਿੱਚ ਉਦੋਂ ਆਇਆ ਜੱਦੋਂ ਉਹ ਨੀਯੂਜੀਲੈਂਡ ਦੇ ਸ਼ਹਿਰ ਆਕਲੈਂਡ ਵਿੱਚ ਪ੍ਰੋਫੈਸਰ ਸਨ। Auckland is a big town of Newzealand. ਮੈਂ ਆਦਿਵਾਸੀ ਹਾਂ, ਮੇਰੇ ਪਿਤਾ ਜੋ ਅੰਗਰੇਜ਼ ਸਨ, ਪਹਿਲੀ ਆਲਮੀ ਜੰਗ ਵਿੱਚ ਜਰਮਨ ਫੌਜਾਂ ਨਾਲ ਲੜਦੇ ਮਾਰੇ ਗਏ ਸਨ। ਮੇਰਾ ਪੁਰਾਣਾ ਨਾਮ 'Han' ਸੀ। ਪਰ ਜਦੋਂ ਮੈਂ 15 ਸਾਲ ਦਾ ਹੋਇਆ ਤਾਂ ਈਸਾਈ ਧਰਮ ਕਬੂਲ ਕਰ ਲਿਆ ਅਤੇ ਮੇਰਾ ਨਾਮ ਉਦੋਂ ਬਦਲ ਕੇ Oliver ਰੱਖਿਆ ਗਿਆ (Oliver Ross)।

ਰੁਕ were 'Hawaiki' (A Religious Body) ਸਾਡੇ ਕਬੀਲੇ ਦੇ ਆਦਿਵਾਸੀਆਂ ਅੰਦਰ ਜਾਗ੍ਰਿਤਾ ਪੈਦਾ ਕਰਨ ਵਿੱਚ Prof. Garry ਅਤੇ ਇਨ੍ਹਾਂ ਦੇ ਇੱਕ ਮਿੱਤਰ Prof. Abbot William ਦਾ ਬੜਾ ਵੱਡਾ ਯੋਗਦਾਨ ਹੈ। ਪਰ ਜਿੰਦਗੀ ਨੇ ਕੁਝ ਐਸੀ ਕਰਵਟ ਲਈ ਕਿ Prof. Abbot World War-II ਵਿੱਚ ਮਾਰੇ ਗਏ ਅਤੇ ਫਿਰ Prof. Garry ਨੂੰ ਖਾਸ ਡਿਊਟੀ ਪਰ ਹਿੰਦੁਸਤਾਨ ਭੇਜ ਦਿੱਤਾ ਗਿਆ। ਯੂਨੈਸਕੋ ਨੇ, "ਐਮਸਟਰਡਮ ਯੂਨੀਵਰਸਿਟੀ" ਨੂੰ ਵੀ (Undeveloped Countries) ਭਾਵ ਪਛੜੇ ਮੁਲਕਾਂ ਦੀ ਆਮ ਜਨਤਾ ਅੰਦਰ ਜਾਗ੍ਰਿਤਾ ਪੈਦਾ ਕਰਨ ਦੀ ਕੋਸ਼ਿਸ਼ ਵਿੱਚ ਸ਼ਾਮਲ ਕਰ ਲਿਆ। ਨੀਊਜ਼ੀਲੈਂਡ ਵੀ ਹਿੰਦੁਸਤਾਨ ਦੀ ਤਰ੍ਹਾਂ ਪਹਿਲਾਂ ਬ੍ਰਿਟਿਸ਼ ਕਲੋਨੀ ਸੀ। ਸਾਡੇ ਆਦਿਵਾਸੀ ਲੋਕ Pagan ਭਾਵ They believed in many gods. They are idol worshipers. ਫਿਰ ਦੁੱਖੀ ਹਿਰਦੈ ਨਾਲ ਉਸਨੇ, ਅੱਗੇ ਆਖਿਆ ਕਿ, "ਅਜੇ ਵੀ ਸਾਡੇ ਲੋਕ, ਕਈ ਪਿੰਡਾਂ ਵਿੱਚ ਨਿਰਵਸਤਰ ਰਹਿੰਦੇ ਹਨ।" ਨਸਰੀਨ ਜੀ, "ਮੈਂ ਹਿੰਦੁਸਤਾਨ ਅੰਦਰਲੇ ਬੰਗਾਲ, ਉੜੀਸਾ ਅਤੇ ਪੂਰਬੀ ਉੱਤਰ ਪ੍ਰਦੇਸ਼ ਦੇ ਸੰਥਾਲ, ਭੀਲ ਅਤੇ ਗੌੜ ਆਦਿਵਾਸੀਆਂ ਵਿੱਚ ਰਹਿ ਚੁੱਕਿਆ ਹਾਂ। ਉਸ ਸਮੇਂ ਭਾਰਤ ਆਜ਼ਾਦ ਨਹੀਂ ਸੀ ਹੋਇਆ। ਤੁਹਾਡੇ ਸੋਹਣੇ ਕਸ਼ਮੀਰ ਦੀ ਖੂਬਸੂਰਤੀ ਦਾ ਰਸ ਮਾਨਣ ਲਈ ਟੂਰਿਸ਼ਟ (tourist) ਉਥੇ ਬਹੁਤ ਜਿਆਦਾ ਆਉਂਦੇ ਹਨ, ਪਰ ਉਥੇ ਦੂਰ-ਦੁਰਾਡੋਂ ਹਮਲਾਵਾਰਾਂ ਨੇ ਵੀ ਆਉਣਾ ਸ਼ੁਰੂ ਕਰ ਦਿੱਤਾ ਅਤੇ ਕਸ਼ਮੀਰ ਤੇ ਧਾਵਾ ਬੋਲਿਆ। ਉਹ ਸਭ ਉਜੱਡ ਅਤੇ ਅਨਪੜ੍ਹ ਮੁਸਲਮਾਨ ਸਨ। ਉਹ ਮੁਸਲਮਾਨ ਜਰੂਰ ਸਨ ਪਰ ਉਨ੍ਹਾਂ ਵਿੱਚੋਂ ਬਹੁਤ ਹੀ ਥੋੜੇ ਮਨੁੱਖਾਂ ਨੂੰ ਹੀ ਇਸਲਾਮ ਬਾਰੇ ਜਾਣਕਾਰੀ ਸੀ। "ਕੁਰਾਨ-ਏ-ਮੁਕਦਸ" ਇੱਕ ਮਹਾਨ ਗ੍ਰੰਥ ਹੈ, ਪਰ ਅਨਪੜ੍ਹ ਮੂਲ੍ਹੇ ਮੁਲਾਣਿਆਂ ਨੇ ਇਸ ਵਿੱਚ ਦੇ ਸੰਦੇਸ਼ਾਂ ਨੂੰ ਲੋਕਾਂ ਤੱਕ ਠੀਕ ਰੂਪ ਵਿੱਚ ਨਹੀਂ ਪਹੁੰਚਾਇਆ। ਮੈਨੂੰ ਹਿੰਦੁਸਤਾਨ ਵਿੱਚ ਕਈ ਹਾਫਿਜ਼ ਮਿਲੇ ਹਨ, ਉਨ੍ਹਾਂ ਨੂੰ ਕੁਰਾਨ ਸ਼ਰੀਫ ਜ਼ੁਬਾਨੀ ਯਾਦ ਹੈ, ਪਰ ਕੁਰਾਨ ਸ਼ਰੀਫ ਜਦੋਂ ਹੋਂਦ ਵਿੱਚ ਆਇਆ ਸੀ ਤਾਂ ਉਦੋਂ ਸਮੇਂ ਦੀ ਬੋਲੀ, ਅਰਬੀ ਜ਼ੁਬਾਨ ਸੀ। Arabic was the most advanced &comprehensive language at that time. The text of the Quran is Arabic & it is not possible to change it, but the translation can be obivously........." ਉਹ ਚੁੱਪ ਕਰ ਗਏ ਅਤੇ ਕੁਝ ਸੋਚਦੇ ਹੋਏ ਆਪਣੀ ਕਲਾਈ ਤੇ ਬੰਨ੍ਹੀ ਘੜੀ ਵੱਲ ਤਕਿਆ ਅਤੇ ਫਿਰ ਨਸਰੀਨ ਨੂੰ ਮੁਖਾਤਿਬ ਕੀਤਾ, "Miss Nasreen, would you please agree to serve my people (The Mauri Tribals) here in Newzealand, Please think it over." ਇਹ ਕਹਿ ਕੇ ਉਹ ਉੱਠ ਖੜੇ ਹੋਏ ਤੇ ਨਾਲ ਹੀ ਬੀਬੀ ਨਸਰੀਨ ਵੀ ਖੜੀ ਹੋ ਗਈ, ਦੋਵੇਂ ਕਲਾਸ ਰੂਮ ਵੱਲ ਚੱਲ ਪਏ। ਉਥੇ ਪਹੁੰਚ ਕੇ, ਪਹਿਲਾਂ ਤੋਂ ਆਏ ਹੋਏ ਵਿਦਿਆਰਥੀਆਂ ਨਾਲ Prof. Oliver ਨੇ ਨਸਰੀਨ ਦਾ ਪਰੀਚਯ ਕਰਾਇਆ। ਕੁੱਲ ਅੱਠ ਸਕਾਲਰ ਆਏ ਸਨ। ਨਸਰੀਨ ਭਾਰਤ ਤੋਂ ਸੀ ਅਤੇ ਬਾਕੀ ਯੂਰਪ ਦੇ ਵੱਖ-ਵੱਖ ਮੁਲਕਾਂ ਤੋਂ ਸਨ। ਜਰਮਨੀ ਤੋਂ ਕੋਈ ਵੀ ਵਿਦਿਆਰਥੀ ਯੂਨੈਸਕੋ ਲਈ ਨਹੀਂ ਸੀ ਚੁਣਿਆ ਗਿਆ। ਪਹਿਲੇ ਦਿਨ ਤਾਂ ਕੋਈ ਖਾਸ ਪੜ੍ਹਾਈ ਨਹੀਂ ਸੀ ਹੋ ਪਾਈ ਸਿਰਫ ਇੱਕ ਘੰਟੇ ਬਾਅਦ ਹੀ, ਸਾਰੇ ਵਿਦਿਆਰਥੀ Library (ਪੁਸਤਕਾਲਯ) ਵੱਲ ਚਲੇ ਗਏ ਅਤੇ ਆਪਣੀ ਪਸੰਦ ਦੀਆਂ ਕਿਤਾਬਾਂ ਲੱਭਦੇ ਰਹੇ। ਨਸਰੀਨ ਵੀ ਲਾਈਬ੍ਰੇਰੀਅਨ ਨੂੰ ਮਿਲੀ ਤੇ ਅਰਬੀ ਤੋਂ ਅੰਗਰੇਜ਼ੀ ਦੀ ਲੁਗਿਆਤ ਭਾਵ ਡਿਕਸ਼ਿਨਰੀ (Dictionary) ਮੰਗੀ ਜੋ ਲਾਈਬ੍ਰੇਰੀ ਵਿੱਚ ਉਦੋਂ ਮੌਜੂਦ ਨਹੀਂ ਸੀ, ਪਰ ਅਗਲੇ ਦਿਨ ਮਿਲ ਜਾਣ ਦਾ ਵਾਅਦਾ ਕੀਤਾ ਗਿਆ। ਨਸਰੀਨ ਨੇ ਝਿਜਕਦਿਆਂ ਪੁਸਤਕਾਲਯ ਇਨਚਾਰਜ Mrs. Elia i' fe Spain ਤੋਂ ਸੀ, ਉਸ ਨੂੰ ਪੁੱਛਿਆ, "Have you some literature on Sikh History?" Mrs. Elia ਮੁਸਕੁਰਾਈ, ਕਿਉਂਕਿ ਉਸ ਪਾਸ ਪੰਜਾਬ ਨਾਲ ਸਬੰਧਤ ਬਹੁਤ ਸਾਰੇ ਅੰਗਰੇਜ਼ ਸੈਲਾਨੀਆਂ ਦੀਆਂ ਲਿਖਤਾਂ ਮੌਜੂਦ ਸਨ, ਜੋ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪੰਜਾਬ ਆਏ ਸਨ। ਪਰ Mrs. Elia ਨੇ ਇਸ ਸਮੇਂ ਨਸਰੀਨ ਨੂੰ ਅੰਗਰੇਜ਼ੀ ਦੀਆਂ ਪੁਰਾਣੀਆਂ ਅਖਬਾਰਾਂ ਵਿੱਚ ਛਪੇ ਮਜ਼ਮੂਨਾਂ ਦਾ ਇੱਕ ਪੁਲੰਦਾ (ਕਿਤਾਬਚਾ) ਦਿੱਤਾ, ਜਿਸ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਦਾਖਲਾ ਮੰਤਰੀ (Home Minister) ਦੇ ਖਾਨਦਾਨ ਤੋਂ ਫ਼ਕੀਰ ਸਯਦ ਵਹੀਦਉਦੀਨ ਦੀ ਲਿਖਤ ਸ਼ਾਮਲ ਸੀ। ਉਸਨੇ ਨਸਰੀਨ ਨੂੰ ਦੱਸਿਆ ਕਿ, "These binded articles, shall keep you busy for today's reading. These articles were much in demand by those students of this university who were interested in Indian

Maharaja Ranjit Singh's life history. Students believe that a vast state called 'Sikh State' was won over by British East India Company because ਇਤਨਾ ਕੁ ਕਹਿ ਕੇ Mrs. ELia ਚੁੱਪ ਕਰ ਗਏ, ਪਤਾ ਨਹੀਂ ਕਿਉਂ । Miss Sapru ਦੇ ਚਿਹਰੇ ਤੇ ਕਈ ਸਵਾਲੀਆ ਨਿਸ਼ਾਨ ਆਏ ਸਨ, ਪਰ ਫਿਰ ਵੀ ਉਹ ਦੋਵੇਂ ਚੁੱਪ ਹੀ ਰਹੀਆਂ। (ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਬਿਟ੍ਰਿਸ਼ ਈਸਟ ਇੰਡੀਆ ਕੰਪਨੀ ਦੇ ਸੰਚਾਲਕਾਂ ਨੇ ਸਿੱਖ ਫੌਜਾਂ ਨਾਲ ਦਗਾ ਕਰਕੇ ਇਹ ਸਾਰਾ ਇਲਾਕਾ ਜਿੱਤ ਕੇ ਆਪਣੇ ਰਾਜ ਵਿੱਚ ਸ਼ਾਮਲ ਕਰ ਲਿਆ ਸੀ)

ਬੀਬੀ ਨਸਰੀਨ ਕਿਤਾਬਾਂ ਪੜ੍ਹਨ ਦੀ ਬਹੁਤ ਸ਼ੌਕੀਨ ਸੀ। She was a bookworm devoted to reading & study. ਬੰਬਈ ਦੇ ਖਾਲਸਾ ਕਾਲਜ ਵਿੱਚ ਵੀ ਨਸਰੀਨ ਦੀ ਲਾਈਬ੍ਰੇਰੀਅਨ, M.S. Sapru ਨਾਲ ਬਹੁਤ ਗੂੜ੍ਹੀ ਮਿੱਤਰਤਾ ਸੀ। ਐਮਸਟਰਡਮ ਯੂਨੀਵਰਸਿਟੀ ਆ ਕੇ ਵੀ ਉਸਨੇ ਝਗਤ। Elia ਨਾਲ ਡੂੰਘਾ ਪਿਆਰ ਪਾ ਲਿਆ। ਉਸ ਰਾਤ ਕਾਫ਼ੀ ਦੇਰ ਤੱਕ ਮਿਸ ਨਸਰੀਨ ਉਹੀ ਅਖਬਾਰੀ ਕਿਤਾਬਚਾ ਜਿਹੜਾ Mrs. ELia ਨੇ ਦਿੱਤਾ ਸੀ ਵਾਚਦੀ ਰਹੀ ਸੀ। Honourable Lord Heiley ਜੋ ਹਿੰਦੁਸਤਾਨ ਵਿੱਚ 1921 ਤੋਂ 1936 ਤੱਕ British Peer ਅਤੇ Administrator ਰਹੇ ਸਨ। ਉਨ੍ਹਾਂ ਨੇ ਹੀ ਫਕੀਰ ਸਯਦ ਵਹੀਦਉਦੀਨ ਦੀ, ਇੱਕ ਕਿਤਾਬ ਜੋ ਮਹਾਰਾਜਾ ਰਣਜੀਤ ਸਿੰਘ ਨਾਲ ਸਬੰਧਤ ਸੀ ਉਸ ਦਾ Fore Word ਲਿਖਿਆ ਸੀ। ਸਯਦ ਸਾਹਿਬ ਨੇ ਆਪਣੀ ਇਸ ਕਿਤਾਬ ਦੀ ਲੋਕ ਪ੍ਰਸਿੱਧੀ ਲਈ, ਅੰਗ੍ਰੇਜੀ ਅਖਬਾਰਾਂ ਵਿੱਚ ਰਣਜੀਤ ਰਾਜ ਵੇਲੇ ਦੀਆਂ ਘਟਨਾਵਾਂ ਛਪਵਾਈਆਂ ਸਨ। ਜਿਸ ਨੂੰ ਉਥੋਂ ਦੇ ਲੋਕ ਪੜ੍ਹਦੇ ਸਨ। ਇਸ ਕਿਤਾਬਚੇ ਨੂੰ ਪੜ੍ਹ ਕੇ ਬੀਬੀ ਨਸਰੀਨ ਨੂੰ ਬੜੀ ਹੈਰਾਨੀ ਹੋ ਰਹੀ ਸੀ। ਉਸਨੂੰ ਕੁਝ ਨਵੀਆਂ ਜਾਣਕਾਰੀਆਂ ਮਿਲੀਆਂ, ਜਿਸਦੀ ਹੂਬਹੂ ਨਕਲ, (ਪਾਠਕਾਂ ਦੀ ਜਾਣਕਾਰੀ ਲਈ) ਹੇਠਾਂ ਦਿੱਤੀ ਜਾ ਰਹੀ ਹੈ:- Prince Kharak Singh was utterly lacking in ambition and worldly sense. His real interest lay in praying , reading the granth and sitting with legs folded and head bowed in the company of holy men. Perhaps he was a throw-back to one of his ancestors in the time of the earlier Gurus- that is, before they became soldiers of fortune and adventurers. There was a religious strain in Ranjit Singh's character too; but it was kept in check by the more dominant practical strain. In the case of Kharak Singh the practical strain had no stimulus to keep it active and in time became defunct. His lack of spirit and his simple-mindednesswere a source of great anxiety to Ranjit Singh, because he knew that his successor would need qualities of another order to cope with the forces that his death would release.

Kharak Singh's simple-mindedness seems to have bordered on imbicility, as would appear from some incidents narrated in the author's family papers in which he figures. Two of these are reproduced below.

One day Ranjit Singh was admonishing Kharak Singh to learn to look after his private affairs so that he could fit himself to succeed him on the throne. To demonstrate how that event was approaching, he pointed to his beard and said, “Look at my grey beard my son.” The heir apparent stepped forward, took the Maharaja's beard in his hand, closely examined it, and exclaimed, “By God, it has gone all grey.” This was in private audience; but there were courtiers present. One of them was Fakir Azizuddin, who mentions how horrified he was. As regards the Maharaja himself , Azizuddin says that there came a profoundly sad look into his face. What room was there for royal or paternal anger in dealing with an infantile intelligence of this order ? On another occasion, while Prince Kharak Singh was

inspecting the royal stable in the company of Fakir Nuruddin under royal command a horse passed by . Turning to the keeper of the stable the prince asked , "Isn't this the horse that was killed in the battle of Nawshera ?" "Yes your highness, it is ." Promptly replied the quick witted stable keeper.

ਇਤਨਾ ਪੜ੍ਹ ਕੇ ਮਿਸ ਨਸਰੀਨ ਨੂੰ ਬੜੀ ਹੈਰਾਨੀ ਹੋਈ, ਉਹ ਸੋਚਣ ਲੱਗੀ ਕਿ, ਕੀ ਸੱਚਮੁੱਚ ਹੀ ਮਹਾਰਾਜਾ ਰਣਜੀਤ ਸਿੰਘ ਨੂੰ ਇਹ ਪਤਾ ਸੀ ਕਿ ਸ਼ਹਿਜ਼ਾਦਾ ਖੜਕ ਸਿੰਘ ਮਾਨਸਿਕ ਤੌਰ ਤੇ ਅਵਿਕਸਿਤ ਬੱਚਾ ਸੀ ਅਤੇ ਦਿਮਾਗੀ ਤੌਰ ਪਰ ਇੱਕ ਅਪੂਰਨ ਮਨੁੱਖ ਸੀ? ਉਹ ਹੈਰਾਨ ਹੋਈ ਸੋਚਦੀ ਰਹੀ ਕਿ, ਕੀ **ਪੁੱਤਰ ਮੋਹ**, ਮਹਾਰਾਜੇ ਉੱਪਰ ਇਤਨਾ ਛਾ ਗਿਆ ਸੀ ਕਿ ਉਨ੍ਹਾਂ ਇਸ ਸਿਧੜ ਬੱਚੇ ਦੇ ਹਵਾਲੇ ਆਪਣੀ ਸਲਤਨਤ (Kingdom) ਅਤੇ ਇਸ ਵਿੱਚ ਵਸਦੇ ਉਹ ਸਾਰੇ ਲੋਕ ਕਰ ਦਿੱਤੇ, ਜਿਨ੍ਹਾਂ ਨੂੰ ਮਹਾਰਾਜਾ ਸਾਹਿਬ ਬਹੁਤ ਪਿਆਰ ਕਰਦੇ ਸਨ। ਉਸ ਨੇ ਉਸ ਲੇਖ ਨੂੰ ਹੋਰ ਅੱਗੇ ਵੀ ਪੜ੍ਹਿਆ ਕਿ ਮਹਾਰਾਜਾ ਸਾਹਿਬ ਨੇ ਉਸਦੀ ਮੱਦਦ ਲਈ ਧਿਆਨ ਸਿੰਘ ਡੋਗਰੇ ਨੂੰ ਪ੍ਰਧਾਨ ਮੰਤਰੀ ਬਣਾਉਣ ਦੇ ਹੁਕਮ ਵੀ ਜਾਰੀ ਕਰ ਦਿਤੇ।

ਮੇਜਰ ਮੋਇਨ ਦੀ ਲਿਖੀ ਇੱਕ ਕਿਤਾਬ ਵਿਚਲੀ ਲਿਖਤ ਦਾ ਨਸਰੀਨ ਨੂੰ ਖਿਆਲ ਆਇਆ ਜਿਸਨੇ ਲਿਖਿਆ ਹੈ ਕਿ, "ਕਾਸ਼ ਮਹਾਰਾਜਾ ਰਣਜੀਤ ਸਿੰਘ ਦਾ ਜਾਨਸ਼ੀਨ ਕੋਈ ਉਨੇ ਹੀ ਰੁਤਬੇ ਦਾ ਮਾਲਕ ਹੁੰਦਾ ਜਿਵੇਂ ਮਹਾਰਾਜਾ ਰਣਜੀਤ ਸਿੰਘ ਆਪ ਸਨ ਤਾਂ ਪੰਜਾਬ ਵਿੱਚ ਸਿੱਖਾਂ ਦੀ ਤਾਕਤ ਨੂੰ ਕੌਣ ਬਦਲ ਸਕਦਾ ਸੀ?" ਮੇਜਰ ਮੋਈਨ ਦੇ ਇਹ ਲਫ਼ਜ ਚੇਲਿਆਂ ਵਾਲੇ ਯੁੱਧ ਤੋਂ ਬਾਅਦ ਲਿਖੀ ਕਿਤਾਬ ਦੇ ਹਨ। ਉਸ ਨੂੰ ਕਿਤਾਬ ਦਾ ਨਾਂ ਯਾਦ ਨਹੀਂ ਸੀ ਆ ਰਿਹਾ (ਪਰ ਲੇਖਕ ਨੇ ਇਹੋ ਜਿਹੀ ਟਿੱਪਣੀ, ਹਰਿੰਦਰ ਸਿੰਘ ਮਿਹਬੂਬ ਦੀ ਕਿਤਾਬ 'ਸਹਿਜੇ ਰਚਿਓ ਖਾਲਸਾ' ਵਿੱਚ ਖੁਦ ਪੜ੍ਹੀ ਹੈ।

ਅਗਲੀ ਸਵੇਰ ਆਪਣੇ ਕਲਾਸ ਰੂਮ ਵਿੱਚ ਮਿਸ ਨਸਰੀਨ ਸਪਰੂ ਵਕਤ ਤੋਂ ਪਹਿਲਾਂ ਹੀ ਪਹੁੰਚ ਗਈ ਸੀ ਫਿਰ ਵੀ ਪ੍ਰੋ. Oliver ਨਾਲ ਇਹ ਸਭ ਗੱਲਾਂ ਸਾਂਝੀਆਂ ਨਾ ਕਰ ਸਕੀ। ਪਤਾ ਨਹੀਂ ਕਿਉਂ।

Prof. Oliver ਨੇ ਠੀਕ ਵਕਤ ਤੇ ਲੈਕਚਰ ਸ਼ੁਰੂ ਕਰ ਦਿੱਤਾ। ਉਨ੍ਹਾਂ ਕਿਹਾ, "ਮੈਂ ਆਪ ਸਭ ਨੂੰ ਅੱਜ ਦੂਜੀ ਆਲਮੀ ਜੰਗ (World War-II) ਬਾਰੇ ਦੱਸਣਾ ਚਾਹੂੰਗਾ ਜੋ ਸੰਨ 1939 ਤੋਂ ਲੈ ਕੇ ਸੰਨ 1945 ਤੱਕ ਚਲਦੀ ਰਹੀ ਸੀ। ਇਸ ਭਿਆਨਕ ਜੰਗ ਵਿੱਚ 7 ਕਰੋੜ ਲੋਕ ਸ਼ਾਮਲ ਹੋਏ ਅਤੇ ਇੱਕ ਅਨੁਮਾਨ ਮੁਤਾਬਕ ਇੱਕ ਕਰੋੜ 60 ਲੱਖ ਫੋਜੀ ਮਾਰੇ ਗਏ। ਫੌਜੀਆਂ ਤੋਂ ਬਿਨ੍ਹਾਂ, ਆਮ ਸ਼ਹਿਰੀ ਵੀ, ਇਸ ਭਿਆਨਕ ਲੜਾਈ ਦੀ ਲਪੇਟ ਵਿੱਚ ਆ ਗਏ ਸਨ ਅਤੇ ਇੱਕ ਕਰੋੜ ਅੱਸੀ ਲੱਖ ਲੋਕਾਂ ਦੀਆਂ ਮੌਤਾਂ ਜੰਗ ਕਾਰਨ ਹੋਈਆਂ। ਜਖਮੀਆਂ ਦੀ ਗਿਣਤੀ ਦਾ ਤਾਂ ਕੋਈ ਅੰਦਾਜਾ ਨਹੀਂ ਹੋ ਸਕਿਆ। ਇਸ ਜੰਗ ਵਿੱਚ ਪਹਿਲੀ ਵਾਰ ਹਵਾਈ ਜਹਾਜ਼ਾਂ ਦੀ ਵਰਤੋਂ ਹੋਈ ਹੈ। ਸ਼ਹਿਰਾਂ ਤੇ ਬੰਬ ਬਰਸਾਏ ਗਏ। ਇਸ ਤੋਂ ਇਲਾਵਾ ਇਸ ਜੰਗ ਵਿੱਚ ਖਰਚੇ ਦਾ ਕੋਈ ਅੰਤ ਹੀ ਨਹੀਂ ਸੀ ਕਿ ਕਿਤਨਾ ਸਰਮਾਇਆ, ਅਰਬਾਂ ਖਰਬਾਂ ਡਾਲਰਾਂ ਵਿੱਚ ਹੋਇਆ ਸੀ। ਇਸ ਦਾ ਹਿਸਾਬ ਸੁਣ ਕੇ ਤਾਂ ਦੁਨੀਆ ਠਠੰਬਰ ਜਾਵੇਗੀ। ਇਸ ਜੰਗ ਦੇ ਖਾਤਮੇ ਤੇ ਸਾਰੀ ਦੁਨੀਆ ਖੁਸ਼ ਹੋਈ ਸੀ। ਇਤਿਹਾਦੀ ਫੌਜਾਂ ਨੇ ਜਰਮਨੀ ਤੇ ਕਬਜ਼ਾ ਕਰ ਲਿਆ ਅਤੇ ਹਿਟਲਰ ਨੇ ਖੁਦਕੁਸ਼ੀ ਕਰ ਲਈ ਸੀ ਪਰ ਜਪਾਨ ਦੇਂ ਜਨਰਲ ਟੋਜੋ ਨੂੰ ਪਕੜ ਲਿਆ ਗਿਆ ਸੀ ਅਤੇ 07 ਦਸੰਬਰ 1948 ਨੂੰ ਉਸ ਨੂੰ ਫਾਂਸੀ ਦੇ ਦਿੱਤੀ ਗਈ ਸੀ।

ਇਤਨੇ ਕੁ ਵਕਤਵਿਯੇ ਤੋਂ ਬਾਅਦ Ross Oliver ਚੁੱਪ ਕਰ ਗਏ, ਫਿਰ ਉਥੇ ਉਪਸਥਿਤ ਸਕਾਲਰਾਂ ਵੱਲ ਤੱਕ ਕੇ ਇਉਂ ਬੋਲੇ, "UNESCO is a world body. Its objective is to contribute to peace & security through Eductional, Scientifical & Cultural reforms in order to increase universal respect for Justice, the rule of law & human rights." ਤੁਸੀਂ ਸਭ ਨੇ ਇਸ ਸੰਸਥਾ ਦੇ ਨਿਸਚਿਆਂ ਨੂੰ ਸਿਰੇ ਚਾੜਨਾ ਹੈ। ਤੁਸਾਂ ਬੁੱਧੀਮਾਨ ਸਕਾਲਰਜ਼ ਨੂੰ ਇਸ ਮੰਤਵ ਲਈ ਹੀ ਇਥੇ ਆਮੰਤਰਿਤ ਕੀਤਾ ਗਿਆ ਹੈ। ਆਪਣੇ ਆਪਣੇ ਮੁਲਕਾਂ ਵਿੱਚ ਵਾਪਸ ਜਾ ਕੇ ਆਪਣੇ ਲੋਕਾਂ ਵਿੱਚ ਜਾਗ੍ਰਿਤਾ ਪੈਦਾ ਕਰਨੀ ਹੈ ਕਿ ਕਿਸੇ ਵੀ ਆਪਸੀ ਝਗੜੇ ਨੂੰ ਫੌਜੀ ਤਾਕਤ ਦੇ ਰਾਹੀਂ ਨਾ ਨਬੇੜੀਏ ਸਗੋਂ ਆਪਸੀ ਗੱਲਬਾਤ ਰਾਹੀਂ ਇਸ ਦਾ ਫੈਸਲਾ ਕਰੀਏ। ਦੋ ਮੁਲਕਾਂ ਦੀ ਆਪਸੀ ਰੰਜਿਸ਼ ਯੂ.ਐਨ.ਓ. ਪਾਸ ਲੈ ਜਾਣ। ਤੁਹਾਡੇ ਦੇਸ਼ਾਂ ਨਾਲ ਜੁੜਦੀਆਂ ਸਰਹੱਦਾਂ ਉੱਪਰ, ਇਹੋ ਜਿਹੇ ਬਖੇੜੇ ਹੁੰਦੇ ਹੀ

ਰਹਿਣਗੇ। ਤੁਸੀਂ ਸਕਾਲਰਾਂ ਨੇ ਆਪਣੇ ਦੇਸ਼ ਦਾ ਭਗੋਲ ਤੇ ਪੁਰਾਣਾ ਇਤਿਹਾਸ ਗਹਿਰਾਈ ਨਾਲ ਪੜ੍ਹਨਾ ਹੈ। ਮੈਂ Psycologist ਹਾਂ। ਤੁਹਾਨੂੰ ਵੀ ਸਲਾਹ ਦੇਵਾਂਗਾ ਕਿ ਹੋ ਸਕੇ ਤਾਂ ਤੁਸੀਂ ਮਨੋਵਿਗਿਆਨ, ਜੁਗਰਾਫੀਆ, ਸ਼ੋਸ਼ਲ ਸਾਇੰਸ ਆਦਿ ਵਿਸ਼ੇ ਪੜ੍ਹਨ ਪਰ ਜਿਆਦਾ ਧਿਆਨ ਦੇਣਾ। ਤੁਸੀਂ ਪੁਸਤਕਾਲਿਆ ਤੋਂ ਲੋੜੀਂਦੀਆਂ ਕਿਤਾਬਾਂ ਲੈ ਸਕਦੇ ਹੋ।"

ਇਤਨਾ ਕੁ ਪੜ੍ਹਾ ਕੇ Prof. Ross ਚਲੇ ਗਏ ਅਤੇ ਉਨ੍ਹਾਂ ਤੋਂ ਬਾਅਦ ਦੇ ਅਧਿਆਪਕ ਨੇ ਕਲਾਸ ਨੂੰ ਪੜ੍ਹਾਇਆ। ਉਸ ਦਾ ਲੈਕਚਰ ਜ਼ਿਆਦਾਤਰ 'ਫਲੀਸਤੀਨ' ਦੇਸ਼ ਬਾਰੇ ਸੀ। ਐਤਵਾਰ ਦੇ ਦਿਨ ਛੁੱਟੀ ਸੀ। ਇਸ ਦਿਨ Prof. Ross ਨੇ Miss Nasreen Sapru ਨੂੰ ਦੁਪਹਿਰ ਦੇ ਭੋਜਨ ਲਈ ਨਿਮੰਤਰਿਤ ਕੀਤਾ। ਮੌਸਮ ਅੱਛਾ ਸੀ, ਧੁੱਪ ਨਿਕਲੀ ਹੋਈ ਸੀ ਅਤੇ ਧੁੱਪ ਵਿੱਚ ਉਨ੍ਹਾਂ ਨੇ ਆਪਣੇ ਬੈਠਣ ਦਾ ਇੰਤਜ਼ਾਮ Lawn ਵਿੱਚ ਕਰਕੇ ਆਪਣੇ ਭੋਜਨ ਦਾ ਆਨੰਦ ਮਾਣਿਆ। Dr. Oliver ਨੇ ਮਿਸ ਨਸਰੀਨ ਨੂੰ ਗੱਲਾਂ ਬਾਤਾਂ ਕਰਦਿਆਂ ਦੱਸਿਆ ਕਿ, "ਮੈਂ ਸੰਨ 1936 ਵਿੱਚ ਹਿੰਦੁਸਤਾਨ ਗਿਆ ਸੀ। ਉਦੋਂ ਭਾਰਤ ਦੇ ਆਦਿਵਾਸੀਆਂ ਬਾਰੇ ਇੱਕ ਕਿਤਾਬ ਲਿਖਣ ਬਾਰੇ ਮਨ ਬਣਾਇਆ। ਹਿੰਦੁਸਤਾਨ ਜਾ ਕੇ ਮੈਂ ਕਟਕ ਸ਼ਹਿਰ ਵਿੱਚ 6 ਮਹੀਨੇ ਰਿਹਾ। ਜਿਥੇ ਸੰਥਾਲ ਤੇ ਗੋੜ੍ਹ ਕਬੀਲੇ ਦੇ ਲੋਕ ਸ਼ਹਿਰ ਤੋਂ ਦੂਰ ਪਿੰਡਾਂ ਵਿੱਚ ਰਹਿੰਦੇ ਹਨ ਭਾਵ They were living in interior. ਜਿਆਦਾ ਲੋਕ ਨਿਰਵਸਤਰ ਹੀ ਸਨ, ਪਰ ਈਸਟ ਇੰਡੀਆ ਕੰਪਨੀ ਦੇ ਨੁਮਾਇੰਦਿਆਂ ਨੇ ਕੜੀ ਮਿਹਨਤ ਨਾਲ ਉਨ੍ਹਾਂ ਨੂੰ ਸਭਿਐ ਬਣਾਉਣ ਦੇ ਉਪਰਾਲੇ ਕੀਤੇ ਸਨ। ਉਹ ਅੱਛੇ ਸੁਭਾ ਵਾਲੇ ਆਦਿਵਾਸੀ ਹਨ। ਆਪਣੀ ਸੁਰਕਸ਼ਾ ਲਈ ਉਹ ਤੀਰ ਕਮਾਨ ਅਤੇ ਭਾਲੇ ਵਰਤਦੇ ਹਨ। ਮਹੂਆ ਉਥੋਂ ਦਾ ਖਾਸ ਫਲ ਹੈ, ਜਿਸਦੀ ਸ਼ਰਾਬ ਬਣਦੀ ਹੈ। ਭੀਸ਼ਣ ਗਰਮੀ ਵਿੱਚ ਉਹ ਤਾੜ ਦੇ ਦਰੱਖਤਾਂ ਦਾ ਰਸ ਜਿਸ ਨੂੰ ਉਹ 'ਤਾੜੀ' ਕਹਿੰਦੇ ਹਨ, ਉਸ ਦਾ ਸੇਵਨ ਕਰਦੇ ਹਨ। ਮੇਰੀ ਰਿਹਾਈਸ਼ ਸ਼ੁਰੂ ਵਿੱਚ ਸ. ਸੁਚੇਤ ਸਿੰਘ ਦੇ ਘਰ ਸੀ, ਜੋ ਪੰਜਾਬ ਤੋਂ ਸਨ ਅਤੇ ਉਸ ਇਲਾਕੇ ਵਿੱਚ ਉਸਨੇ ਆਰਾ ਮਸ਼ੀਨਾਂ ਲਾਈਆਂ ਹੋਈਆਂ ਸਨ ਤਾਂ ਜੋ ਜੰਗਲਾਂ ਤੋਂ ਕੱਟੀ ਹੋਈ ਲੱਕੜ ਦੀ ਚੀਰ ਫਾੜ ਕੀਤੀ ਜਾ ਸਕੇ। ਵੱਡੀ ਗਿਣਤੀ ਵਿੱਚ ਆਦਿਵਾਸੀ ਉਨ੍ਹਾਂ ਪਾਸ ਕੰਮ ਕਰਦੇ ਸਨ। ਲਕੜੀ ਦੀ ਚੀਰ ਫਾੜ ਕਰਨ ਤੋਂ ਬਾਅਦ ਉਹ ਆਪਣੇ ਗਾਹਕਾਂ ਨੂੰ ਤਿਆਰ ਮਾਲ ਵੀ, ਉਹ ਆਪਣੇ ਹੀ ਟਰੱਕਾਂ ਰਾਹੀਂ ਪਹੁੰਚਾਉਂਦੇ ਸਨ। ਉਸ ਦੇ ਇੱਕ ਬੜੀ ਸੁੰਦਰ ਪਰ ਮੋਟੀ ਜਿਹੀ 15 ਸਾਲਾਂ ਦੀ ਲੜਕੀ ਪ੍ਰੀਤੋ ਸੀ। ਮੈਂ ਰੋਜ ਆਥਣ ਵੇਲੇ ਉਸਨੂੰ ਅੰਗਰੇਜ਼ੀ ਪੜ੍ਹਾਇਆ ਕਰਦਾ ਸੀ। ਆਦਿਵਾਸੀ ਨੌਕਰ-ਚਾਕਰ ਉਸ ਬੱਚੀ ਨੂੰ ਬਹੁਤ ਪਿਆਰ ਕਰਦੇ ਸਨ। ਬੜਾ ਪਿਆਰ ਸੀ ਇਨ੍ਹਾਂ ਆਦਿਵਾਸੀਆਂ ਦਾ ਸਰਦਾਰ ਸਾਹਿਬ ਦੇ ਘਰਾਨੇ ਨਾਲ। ਇੱਕ ਦਫ਼ਾ ਕਟਕ ਤੋਂ 100 ਕਿਲੋਮੀਟਰ ਦੀ ਦੂਰੀ ਤੇ 'ਚਾਂਦਬਾਲੀ' ਨਾਉਂ ਦੇ ਇਲਾਕੇ ਵਿੱਚ ਬਹੁਤ ਸਾਰੇ ਆਦਿਵਾਸੀ ਇੱਕ ਭਿਅੰਕਰ ਬੀਮਾਰੀ ਦਾ ਸ਼ਿਕਾਰ ਹੋ ਗਏ। "Well it was perhaps a tropical parasitic disease that effects the lymph nodes & lymph vessals. It is caused by parasitic worms & can spread from person to person through mosquitos (ਹਾਥੀ ਪੈਰ ਹੋ ਜਾਣਾ) ਉਦੋਂ ਕਟਕ ਦੇ ਬ੍ਰਿਟਿਸ਼ ਕਮਿਸ਼ਨਰ ਛਜਗ George Henry ਨੇ ਸ. ਸੁਚੇਤ ਸਿੰਘ ਨੂੰ ਬੁਲਾ ਕੇ ਕਿਹਾ ਕਿ "ਤੁਹਾਡੇ ਇਲਾਕੇ ਵਿੱਚ ਜੋ ਬਿਮਾਰੀ ਫੈਲੀ ਹੋਈ ਹੈ, ਉਸ ਬੀਮਾਰੀ ਦੇ ਇਲਾਜ ਲਈ ਤੁਸੀਂ ਆਦਿਵਾਸੀਆਂ ਦੀ ਮੱਦਦ ਲਈ ਸਰਕਾਰ ਦੀ ਮੱਦਦ ਕਰੋ। ਇਹ ਬੀਮਾਰ ਜਨਜਾਤੀ ਆਪਣੀ ਰੋਜ਼ ਦੀ ਰੋਟੀ ਨਹੀਂ ਕਮਾ ਸਕਦੇ ਹਨ। ਸੁਚੇਤ ਸਿੰਘ ਨੇ ਕਮਿਸ਼ਨਰ ਸਾਹਿਬ ਨੂੰ ਦੱਸਿਆ ਕਿ ਜਿਨਾਬ ਮੈਂ ਇੱਕ ਟੈਂਟ ਲਗਾ ਕੇ, ਉਥੇ ਚਾਂਦਬਾਲੀ ਵਿੱਚ ਗੁਰੂ ਗ੍ਰੰਥ ਸਾਹਿਬ ਦਾ ਪਰਕਾਸ਼ ਕਰ ਦਿੰਦਾ ਹਾਂ। ਉਸ ਤੋਂ ਬਾਅਦ ਉਥੇ ਦੋਵੇਂ ਟਾਈਮ ਗੁਰੂ ਕਾ ਲੰਗਰ ਚਲਾ ਦਿਆਂਗੇ। ਅਤੁੱਟ ਲੰਗਰ ਵਰਤਾਇਆ ਜਾਵੇਗਾ। ਦਵਾ ਦਾਰੂਦਾ ਵੀ ਜੋ ਖਰਚ ਆਵੇਗਾ, ਉਹ ਵੀ ਮੇਰਾ ਅਦਾਰਾ ਕਰੇਗਾ, ਪਰ ਤੁਸੀਂ ਉਥੋਂ ਦੇ ਛਚਲ Divisional Officer ਨੂੰ ਹਦਾਇਤ ਕਰ ਦਿਉ ਕਿ ਉਹ ਅਜਿਹਾ ਕਰਨ ਵਿੱਚ ਸਾਡੀ ਸਹਾਇਤਾ ਕਰਨ। ਇਹ ਸੁਣ ਕਿ ਕਮਿਸ਼ਨਰ ਸਾਹਿਬ ਨੇ ਹੱਸਦਿਆਂ ਪੁੱਛ ਹੀ ਲਿਆ, "What is the problem?" ਮੁਸਕੁਰਾਂਦਿਆਂ ਸੁਚੇਤ ਨੇ ਦੱਸਿਆ ਕਿ, "ਅਸਾਂ ਕੁਝ ਸਮਾਂ ਪਹਿਲਾਂ ਇੱਕ ਪੱਕਾ ਗੁਰਦੁਆਰਾ ਉਥੇ ਬਣਾਇਆ ਸੀ, ਪਰ ਉਸ ਨੂੰ ਬਾਅਦ ਵਿੱਚ ਬੰਦ ਹੀ ਕਰਨਾ ਪੈ ਗਿਆ। 'ਚਾਂਦਬਾਲੀ' ਵਿੱਚ ਕਾਫ਼ੀ ਵਪਾਰੀ ਆਉਂਦੇ ਹਨ। ਉਹ ਇਲਾਕਾ ਅੱਛੀ ਧਾਨ ਦੀ ਫਸਲ (Paddy Production) ਲਈ ਮਸ਼ਹੂਰ ਹੈ। ਵਪਾਰੀਆਂ

ਨੂੰ ਬਿਨ੍ਹਾਂ ਕਿਸੇ ਕਿਰਾਏ ਦੇ ਠਹਿਰਨ ਲਈ ਜਗ੍ਹਾਂ ਮਿਲ ਜਾਂਦੀ ਸੀ ਅਤੇ ਦੋਵੇਂ ਟਾਈਮ ਲੰਗਰ ਵੀ ਮਿਲਦਾ ਸੀ, ਪਰ ਇਹ ਗੱਲ ਉਥੇ ਦੇ ਮੰਦਿਰ ਦੇ ਪੁਜ਼ਾਰੀਆਂ ਨੂੰ ਚੰਗੀ ਨਾ ਲੱਗੀ, ਜਿਸ ਕਾਰਨ ਇਲਾਕੇ ਦੇ ਐਸ.ਡੀ.ਐਮ. ਨੇ ਸਲਾਹ ਦਿੱਤੀ ਸੀ ਕਿ, " ਭਾਵੇਂ ਤੁਸੀਂ ਕੁਝ ਅੱਛਾ ਸੋਚ ਕੇ ਹੀ ਗੁਰਦੁਆਰਾ ਬਣਾਇਆ ਹੈ ਪਰ ਇਸ ਤਰ੍ਹਾਂ ਨਾਲ ਮੰਦਿਰਾਂ ਦੇ ਪੁਜਾਰੀਆਂ ਦੀ ਮਥਾ ਟਿਕਾਈ ਅਤੇ ਚੜ੍ਹਾਵੇ ਵਿੱਚ ਜੋ ਨੁਕਸਾਨ ਉਨ੍ਹਾਂ ਨੂੰ ਹੋ ਰਿਹਾ ਸੀ ਉਸ ਕਾਰਨ ਉਹ ਤੁਹਾਡੇ ਖਿਲਾਫ਼ ਪ੍ਰੋਪੇਗੰਡਾ ਕਰ ਰਹੇ ਹਨ। "

ਜਿਨਾਬ, "ਮੈਂ ਇਸ ਵਿੱਚ ਹੀ ਸੁੱਖ ਅਤੇ ਸਲਾਮਤੀ ਸਮਝੀ ਕਿ ਖਾਹ-ਮਖਾਹ ਦਾ ਬਖੇੜਾ ਠੀਕ ਨਹੀਂ ਸੀ। ਹੁਣ ਵੀ ਘੱਟ ਤੋਂ ਘੱਟ 6 ਮਹੀਨੇ ਇਹ ਅਭਿਆਨ ਚਲਾਉਣਾ ਪਵੇਗਾ। ਰੱਬ ਭਲੀ ਕਰੇਗਾ। ਅਸੀਂ ਗੁਰੂ ਕੀ ਗੋਲਕ ਵਿੱਚ ਜੋ ਦਸਵੰਧ ਦਿੰਦੇ ਹਾਂ, ਉਹ ਆਦਿਵਾਸੀਆਂ ਦੀ ਸੇਵਾ ਵਿੱਚ ਲਗਾਵਾਂਗੇ। ਉਸ ਤੋਂ ਇਲਾਵਾ ਤੁਸੀਂ ਡਾਕਟਰੀ ਸਹਾਇਤਾ ਦਾ ਇੰਤਜ਼ਾਮ ਕਰੋ, ਜੋ ਵੀ ਖਰਚ ਦਵਾ-ਦਾਰੂ ਤੇ ਆਵੇਗਾ ਉਹ ਵੀ ਸਾਡਾ ਅਦਾਰਾ, ਖੁਸ਼ੀ-ਖੁਸ਼ੀ ਕਰੇਗਾ।" ਕਮਿਸ਼ਨਰ ਸਾਹਿਬ ਇਹ ਸਭ ਸੁਣ ਕੇ ਬਹੁਤ ਖੁਸ਼ ਹੋਏ। ਉਨ੍ਹਾਂ ਖੜੇ ਹੋ ਕੇ ਸੁਚੇਤ ਸਿੰਘ ਨਾਲ ਹੱਥ ਮਿਲਾਇਆ ਅਤੇ ਉਨ੍ਹਾਂ ਨੂੰ ਧੰਨਵਾਦ ਕੀਤਾ ਫਿਰ ਇਸ ਹਮਦਰਦ ਅਫ਼ਸਰ ਨੇ ਲੋੜੀਂਦੇ ਇੰਤਜ਼ਾਮ ਕਰ ਦਿੱਤੇ।

ਸੁਚੇਤ (ਮੈਂ ਉਸ ਨੂੰ ਇਸ ਤਰ੍ਹਾਂ ਹੀ ਬੁਲਾਉਂਦਾ ਸੀ) ਵੱਲੋਂ ਚਾਂਦਬਾਲੀ ਵਿੱਚ ਇੱਕ ਤੰਬੂ ਗੁਰੂਦੁਆਰਾ ਹੀ ਇਥੇ ਲਾਇਆ ਗਿਆ। ਕਈ ਮਹੀਨੇ ਮੁਫ਼ਤ ਦਵਾਈਆਂ ਮਰੀਜ਼ਾਂ ਨੂੰ ਮਿਲਦੀਆਂ ਰਹੀਆਂ। ਜੱਦ ਤੱਕ ਬੀਮਾਰੀ ਕਾਬੂਨਾ ਆਈ, ਇਸ ਮੈਡੀਕਲ ਕੈਂਪ ਨੂੰ ਬਰਕਰਾਰ ਰੱਖਿਆ ਗਿਆ। ਇਸ ਸੇਵਾ ਵਿੱਚ ਉਹ ਆਪਣੇ ਨਾਲ ਆਪਣੀ ਬੇਟੀ ਪ੍ਰੀਤੋ ਨੂੰ ਵੀ ਲੈ ਗਿਆ ਸੀ। ਇਨ੍ਹਾਂ ਦਿਨਾਂ ਵਿੱਚ ਜਦੋਂ ਕੈਂਪ ਚੱਲਦਾ ਸੀ, ਮੈਂ ਬੰਗਾਲ ਵਿੱਚ '24 ਪਰਗਨਾ' ਇਲਾਕੇ ਦਾ ਨਿਰੀਖਣ ਕਰਨ ਲਈ ਗਿਆ ਹੋਇਆ ਸੀ। ਉਥੇ ਮੈਂ Garo ਅਤੇ ਭਰਅਦ ਜਨਜਾਤੀਆਂ ਦਾ ਬਾਰੇ ਸਰਵੇ 'Survey' ਕਰਦਾ ਰਿਹਾ। ਬੜੀ ਬੁਰੀ ਹਾਲਤ ਇਨ੍ਹਾਂ ਕਬੀਲਿਆਂ ਦੀ ਹੈ। ਨਿਊਜੀਲੈਂਡ ਦੇ ਆਦੀਵਾਸੀ ਤਾਂ ਹੁਣ ਬਹੁਤ ਤਰੱਕੀ ਕਰ ਗਏ ਹਨ, ਪਰ ਭਾਰਤੀ ਆਦਿਵਾਸੀ ਅਜੇ ਵੀ ਬਹੁਤ ਪਛੜੇ ਹੋਏ ਹਨ। ਇਨ੍ਹਾਂ ਬਾਰੇ ਹੀ ਯੂਨੈਸਕੋ ਵਾਲੇ ਬੜੀ ਡੁਘਾਈ ਨਾਲ ਸੋਚਦੇ ਰਹਿੰਦੇ ਹਨ।

ਮੈਂ ਜੱਦ ਛੇ ਮਹੀਨਿਆਂ ਤੋਂ ਬਾਅਦ ਕਟਕ ਵਾਪਸ ਪਰਤਿਆਂ ਤਾਂ ਪ੍ਰੀਤੋ ਨੂੰ ਭਾਵੇਂ ਵੇਖਿਆ ਪਰ ਪਛਾਣ ਨਾ ਸਕਿਆ।ਸੁਚੇਤ ਨੂੰ ਪੁੱਛਿਆ ਕਿ, "ਇਹ ਲੜਕੀ ਕੌਣ ਸੀ ਤਾਂ ਉਹ ਹੱਸ ਪਏ। ਉਨ੍ਹਾਂ ਜਵਾਬ ਦਿੱਤਾ ਕਿ, "ਇਹ ਆਪਣੀ ਪ੍ਰੀਤੋ ਹੈ-ਪ੍ਰੀਤਮ ਕੌਰ।" "ਓਏ, ਪਰ ਇਹ ਤਾਂ ਮੋਟੀ ਝੋਟੀ ਸੀ, ਇਹ ਹੁਣ ਪਤਲੀ ਕਿਵੇਂ ਹੋ ਗਈ?"

"ਮੇਰੀ ਪ੍ਰੀਤੋ ਬਿਨ ਮਾਂ ਦੀ ਹੈ। ਮੈਂ ਇਸ ਨੂੰ ਲਾਡ ਨਾਲ ਪਾਲਿਆ ਹੈ, ਮੈਂ ਹੀ ਇਸਦੀ ਮਾਂ ਹਾਂ ਤੇ ਮੈਂ ਹੀ ਇਸਦਾ ਬਾਪ ਹਾਂ। ਪਹਿਲਾਂ ਇਹ ਵਿਹਲੀ ਸੀ, ਕਿਉਂਕਿ ਇਸ ਪਾਸ ਜਿੰਦਗੀ ਦਾ ਕੋਈ ਉਦੇਸ਼ ਨਹੀਂ ਸੀ ਅਤੇ ਨਾ ਹੀ ਕੋਈ ਜਿੰਮੇਵਾਰੀ, ਖਾਣਾ ਅਤੇ ਆਰਾਮ ਕਰਨਾ, ਸਿਰਫ਼ ਇਹੀ ਦੋ ਕੰਮ ਕਰਦੀ ਸੀ, ਇਸ ਕਰਕੇ ਹੀ ਇਹ ਮੋਟੀ ਹੋ ਗਈ ਅਤੇ ਸਰੀਰਿਕ ਤੌਰ ਤੇ ਭੱਦੀ ਹੋ ਗਈ। ਚਾਂਦਬਾਲੀ ਜਿਥੇ ਮੇਰਾ ਆਰਾ ਹੈ, ਉਥੇ ਇੱਕ ਭਿਆਨਕ ਬਿਮਾਰੀ ਫੈਲ ਗਈ, ਜਿਸ ਕਾਰਨ ਕਟਕ ਸ਼ਹਿਰ ਦੀ ਸਿੰਘ ਸਭਾ ਵੱਲੋਂ ਉਥੇ ਗੁਰੂ ਕਾ ਲੰਗਰ ਚਲਾਇਆ ਤਾਂ ਇਸ ਸਭ ਕੰਮ ਦੀ ਜਿੰਮੇਵਾਰੀ ਇਸ ਲੜਕੀ ਨੇ ਆਪਣੇ ਸਿਰ ਤੇ ਲੈ ਲਈ। ਇਸ ਨੂੰ ਹੁਣ ਜਿੰਦਗੀ ਦਾ ਉਦੇਸ਼ (Purpose of life) ਮਿਲ ਗਿਆ ਸੀ। ਇਹ ਹੁਣ ਸਾਰਾ ਦਿਨ ਬੀਮਾਰਾਂ ਦੀ ਸੇਵਾ ਕਰਦੀ ਰਹਿੰਦੀ ਸੀ। ਇਸ ਲੜਕੀ ਨੇ ਹੋਰ ਸਹੇਲੀਆਂ ਨੂੰ ਵੀ ਰਲਾ ਲਿਆ ਅਤੇ ਇੱਕ ਸੇਵਾ ਦਲ ਬਣਾਇਆ ਜੋ ਭੋਜਨ ਦੀ ਥੁੜ ਵਾਲੇ ਇਲਾਕੇ ਵਿੱਚ ਸ਼ੋਸ਼ਲ ਕੰਮ ਕਰਦੇ ਰਹੇ ਹਨ। ਭੁੱਖੇ ਚਿਹਰੇ ਵੇਖ ਕੇ ਇਹ ਸਾਰੇ ਬਹੁਤ ਦੁੱਖੀ ਹੁੰਦੇ ਸਨ। ਪਹਿਲਾਂ ਇਹ ਸਭ ਮਤਲਬੀ ਸਨ ਪਰ ਹੁਣ ਇਹ ਕਲਿਆਣਕਾਰੀ ਬਣ ਗਏ ਹਨ। ਹੁਣ ਇਹ ਦੁੱਖੀਆਂ ਦੀ ਪੀੜਾ ਵਿੱਚ ਸ਼ਾਮਲ ਹੋ ਕੇ ਅਦਭੁੱਤ ਮਨੁੱਖ ਬਣ ਗਏ ਹਨ ਸਿਰਫ਼ ਮੇਰੀ ਪ੍ਰੀਤੋ ਹੀ ਨਹੀਂ ਬਲਕਿ ਇਸ ਦੇ ਨਾਲ ਦੀਆਂ ਹੋਰ ਕੁੜੀਆਂ ਵੀ ਸਮਾਜ ਪ੍ਰਤੀ ਆਪਣੀ ਜਿੰਮੇਵਾਰੀ ਸਮਝਣ ਲੱਗ ਪਈਆਂ ਹਨ। ਕੰਮ, ਸਾਰਾ ਦਿਨ ਕੰਮ ਅਤੇ ਬੀਮਾਰਾਂ ਦੀ ਤੀਮਾਰਦਾਰੀ, ਸੇਵਾ ਵਿੱਚ ਇਹ ਖੁਸ਼ ਹਨ।

ਇਹ ਸਾਰੀਆਂ ਗੱਲਾਂ, ਨਸਰੀਨ ਧਿਆਨ ਪੂਰਵਕ ਸੁਣਦੀ ਰਹੀ। ਇਹ ਸਭ ਬਿਰਤਾਂਤ ਭਾਰਤ ਦੇ ਆਦਿਵਾਸੀਆਂ ਨਾਲ ਸਬੰਧਤ ਸਨ। ਅੱਜ ਭਾਰਤ ਆਜ਼ਾਦ ਹੋ ਗਿਆ ਹੈ। "ਹੁਣ ਤੁਹਾਡੇ ਦੋਸਤ ਸੁਚੇਤ ਜੀ ਕੀ ਕਰ ਰਹੇ ਹਨ"? ਉਸ ਪੁੱਛਿਆ ਪ੍ਰੋਫੈਸਰ ਸਾਹਿਬ ਨੇ

ਸੰਜੀਦਗੀ ਨਾਲ ਜਵਾਬ ਦਿੱਤਾ, "ਸੁਚੇਤ ਦੀ ਸੋਚਣੀ ਕਮਾਲ ਦੀ ਹੈ। ਉਸ ਪਾਸ ਹੁਣ 10 ਟਰੱਕ ਹਨ। ਇਨ੍ਹਾਂ ਵਾਹਨਾਂ ਵਿੱਚ 10 ਆਦਿਵਾਸੀਆਂ ਨੂੰ ਡਰਾਈਵਰ ਤੇ ਤੌਰ ਤੇ ਨੌਕਰੀ ਮਿਲੀ ਹੋਈ ਹੈ। ਇਸ ਨਾਲ 10 ਟੱਬਰ ਪਲਦੇ ਹਨ। ਕੁੱਲ ਮਿਲਾ ਕੇ ਇਸ ਨਾਲ 40 ਬੰਦਿਆਂ ਦੀ ਰੋਜ਼ੀ ਰੋਟੀ ਦਾ ਵਸੀਲਾ ਬਣ ਗਿਆ ਹੈ। ਉਸਦੀ ਟਰਾਂਸਪੋਰਟ ਕੰਪਨੀ ਦਾ ਆਪਣਾ ਦਫ਼ਤਰ ਹੈ ਉਥੇ ਵੀ ਕਰਿੰਦੇ ਕੰਮ ਕਰਦੇ ਹਨ। ਸੁਚੇਤ ਨੇ ਨਵੀਆਂ ਸੜਕਾਂ ਬਣਾਉਣ ਦੇ ਠੇਕੇ ਲੈ ਲਏ ਹਨ। ਉਹ ਆਦਿਵਾਸੀਆਂ ਜਿਨ੍ਹਾਂ ਪਾਸ ਬੇਮਕਸਦੀ ਜਿੰਦਗੀ ਸੀ, ਉਹ ਤੇ ਉਨ੍ਹਾਂ ਤੋਂ ਇਲਾਵਾ, ਸੜਕ ਉਸਾਰੀ ਦੇ ਕੰਮ ਵਿੱਚ ਹੋਰ ਵੀ ਕਈ, ਪੜ੍ਹੇ ਲਿਖੇ ਓਵਰਸੀਅਰ ਸਰਵੇਅਰ ਅਤੇ ਕਈ ਟੈਕਨੀਸ਼ੀਅਨ ਵੀ ਸ਼ਾਮਲ ਹਨ। ਸੁਚੇਤ ਸਿੰਘ ਬੇਰੋਜ਼ਗਾਰੀ ਦੂਰ ਕਰਨ ਵਿੱਚ ਰੁੱਝ ਗਿਆ ਹੈ। ਇੱਕ ਵੱਡੀ ਕੰਪਨੀ ਦਾ ਉਹ ਕਰਤਾ ਧਰਤਾ ਬਣ ਗਿਆ ਹੈ। ਪ੍ਰੀਤੋ ਪਾਸ ਦੋ ਸਕੂਲਾਂ ਨੂੰ ਚਲਾਉਣ ਦੀ ਜਿੰਮੇਵਾਰੀ ਹੈ"। "ਪਰ ਕੀ ਸੁਚੇਤ ਸੰਤੁਸ਼ਟ ਹੈ"? ਨਸਰੀਨ ਨੇ ਪੁੱਛਿਆ। ਪ੍ਰੋਫੈਸਰ ਰੋਸ ਇਹ ਸੁਣ ਕੇ ਮੁਸਕਰਾ ਪਏ ਅਤੇ ਜਵਾਬ ਵਿੱਚ ਕਿਹਾ "ਸੰਤੁਸ਼ਟ ਵਿਕਅਤੀਆਂ ਕੋਲ ਕਲਪਨਾ ਨਹੀਂ ਹੁੰਦੀ ਅਤੇ ਬਿਨ੍ਹਾਂ ਕਲਪਨਾ ਦੇ ਉਸਾਰੀ ਸੰਭਵ ਨਹੀਂ। ਸੁਚੇਤ ਸਿੰਘ ਜਿੰਮੇਵਾਰ ਸਖਸ਼ੀਅਤ ਹੈ। ਹੁਣ ਉਸ ਨੂੰ ਆਪਣੇ ਕੰਮ ਲਈ ਧਨ ਨਹੀਂ ਚਾਹੀਦਾ, ਹੁਣ ਉਹ ਬੈਂਕਾਂ ਤੋਂ ਉਧਾਰ ਲੈ ਕੇ ਹੋਰ ਕੰਮਾਂ ਵਿੱਚ ਪੈਸਾ ਲਗਾ ਕੇ, ਬੇਰੋਜ਼ਗਾਰਾਂ ਲਈ ਰੋਜ਼ਗਾਰ ਦੇ ਸਾਧਨ ਜੁਟਾ ਰਿਹਾ ਹੈ। ਭਾਰਤ ਦੀ ਆਜ਼ਾਦੀ ਤੋਂ ਬਾਅਦ ਸੁਚੇਤ ਸਿੰਘ ਵਰਗੇ ਵਿਅਕਤੀਆਂ ਨੂੰ ਹੀ ਆਪਣੇ ਦੇਸ਼ ਦੀਆਂ ਜਿੰਮੇਵਾਰੀਆਂ ਨੂੰ ਨਿਭਾਉਣਾ ਹੈ।" ਨਸਰੀਨ ਨੂੰ ਇਹ ਸਭ ਸੁਣ ਕੇ ਬੜਾ ਕੁਝ ਨਵਾਂ ਸਿੱਖਣ ਨੂੰ ਮਿਲ ਰਿਹਾ ਸੀ।

ਤਿੰਨ ਮਹੀਨਿਆਂ ਦੀ ਪ੍ਰਾਰੰਭਿਕ ਸ਼ਿਕਸ਼ਾ ਖਤਮ ਹੋ ਗਈ ਸੀ। ਜਿਸ ਦਿਨ ਨਸਰੀਨ ਨੂੰ ਸਮੁੰਦਰੀ ਜਹਾਜ਼ ਵਿੱਚ ਬਿਠਾਉਣ ਲਈ ਡਾ. ਰੌਸ ਐਮਸਟਰਡਮ ਬੰਦਰਗਾਹ ਪਰ ਆਏ ਤਾਂ ਉਨ੍ਹਾਂ ਇੱਕ ਟਾਈਪ ਕੀਤੀ ਚਿੱਠੀ ਲਿਫ਼ਾਫੇ ਵਿੱਚ ਬੰਦ ਕਰਕੇ ਨਸਰੀਨ ਨੂੰ ਦਿੱਤੀ ਜੋ ਨਸਰੀਨ ਲਈ ਹੀ ਸੀ ਅਤੇ ਇੱਕ ਹੋਰ ਪੈਕੇਟ ਪ੍ਰੋਫੈਸਰ ਗੈਰੀ ਡੈਨੀਅਲ ਲਈ ਦਿੱਤਾ। ਗੈਰੀ ਡੈਨੀਅਲ ਉਸ ਵੇਲੇ ਐਲਫਿਨਸਟੋਨ ਕਾਲਜ ਬੰਬਈ ਵਿੱਚ ਯੂਨੈਸਕੋ ਦੇ ਪ੍ਰਤੀਨਿੱਧ ਸਨ ਅਤੇ ਉਸ ਪੈਕਟ ਵਿਚ UNESCO ਵਲੋਂ ਹੀ ਭੇਜੀ ਹੋਈ ਡਾਕ ਸੀ। ਪ੍ਰੋ. ਰੋਸ ਦੇ ਜਾਣ ਤੋਂ ਬਾਅਦ ਨਸਰੀਨ ਨੇ ਆਪਣੀ ਚਿੱਠੀ ਨੂੰ ਪੜ੍ਹਿਆ। ਜਜ਼ਬਾਤੀ ਪ੍ਰੋਫੈਸ਼ਰ ਜੋ Mauri Tribe ਤੋਂ ਸੀ, ਉਸ ਨੇ ਭਾਰਤ ਵਿੱਚ ਰਾਜ ਕਰਦੇ ਅੰਗਰੇਜ਼ਾਂ ਦਾ ਧੰਨਵਾਦ ਕੀਤਾ ਸੀ, ਕਿ ਉਨ੍ਹਾਂ ਕਰਕੇ ਹੀ, ਭਾਰਤੀ ਆਦਿਵਾਸੀ ਨਰਸਿੰਘਾਰ ਦਾ ਸ਼ਿਕਾਰ ਹੋਣ ਤੋਂ ਬਚੇ ਰਹੇ। ਉਹ ਭਾਰਤ ਵਿੱਚ ਤਰੱਕੀ ਕਰਦੇ ਰਹੇ ਸਨ। ਇਸ ਚਿੱਠੀ ਦਾ ਹੂ-ਬ-ਹੂਉਤਾਰਾ ਪਾਠਕਾਂ ਲਈ ਹੇਠਾਂ ਦਿੱਤਾ ਜਾ ਰਿਹਾ ਹੈ:-

From a Mauri Tribal of New Newzealand to Ms. Nasreen

The Future of the Non-Aryan Tribes -in many countries of the world, the ruder tribes have been crushed, or killed off by superior races. This has been the case, to a large extent, with the primitive peoples of Mexico and Peru, with the Red Indians of North America, and with the Aborigines of Australia and, to some extent, in New Zealand. But the non-Aryan tribes of India are prospering instead of decreasing under British rule. Hill fairs and roads through their mountains and jungles have opened up to them new means of livelihood; and the Census, both in 1872 and 1881, showed that they have a larger proportion of children than the other Indian races. As they grew rich, they adopted Hindu customs. Many converted to Christianity. And it seems likely that in the course of two or three generations there will be but a small remnant of the non-Aryan races which would cling to their aboriginal customs and rites. Any how they are human beings and they too have every right to live and prosper. I love and care all these downtrodden people in this world.

**********

# ਟਿਕਟਾਂ ਵਾਲਾ ਬਾਬਾ



ਸ. ਸੁਰਿੰਦਰ ਸਿੰਘ ਖਾਲਸਾ
9466266708

ਉਸਨੂੰ ਘਰੇ ਰੋਜ਼ ਹੀ ਗਾਲ੍ਹਾਂ ਮਿਲਦੀਆਂ ਸਨ ਘਰ ਦੇ ਉਸ ਨੂੰ ਵੇਹਲੜ, ਟੱਬੜ ਤੇ ਭਾਰ ਵਗੈਰਾ-ਵਗੈਰਾ ਆਖ ਕੇ ਤਾਹਨੇਂ ਮਿਹਣੇਂ ਦਿੰਦੇ ਰਹਿੰਦੇ ਸਨ।

ਘਰ ਦਿਆਂ ਤੋਂ ਗਾਲ੍ਹਾਂ ਖਾਕੇ ਕਈ ਬਾਰ ਉਸਨੂੰ 'ਸੁਸਾਈਟ ਦਾ ਵੀ ਖਿਆਲ ਆਇਆ, ਵੈਸੇ ਉਹ ਗ੍ਰੈਜੂਏਟ ਸੀ ਤੇ 'ਬੀ ਐਡ ਤੇ ਹੋਰ ਕਈ ਕੋਰਸ ਵ ਉਸਨੇ ਕੀਤੇ ਸਨ ਪਰ ਨੌਕਰੀ ਨਾ ਮਿਲਨ ਕਾਰਨ ਉਸਨੂੰ ਇਹ ਸਭ ਕੁਝ ਸੁਨਣਾ ਪੈ ਰਹਿਆ ਸੀ। ਉਪਰੋਂ ਇੰਟਰਵਿਊਤੇ ਜਾਣਾ ਰੋਜ਼ 'ਨਵੀਆਂ-ਨਵੀਆਂ' ਵਿਕੈਂਸੀਆਂ ਦੇ ਫਾਰਮ ਭਰਨੇ ਇਹ ਖਰਚੇ ਵੱਖਰੇ ਘਰ ਦੇ ਵੀ ਅੱਕੇ ਹੋਏ ਸਨ। ਉਨ੍ਹਾਂ ਨੇ ਸੋਚਿਆ ਸੀ 'ਪੜ੍ਹਕੇ' ਸਾਨੂੰ ਕੁਝ ਕਮਾ ਕੇ ਦੇਵੇਗਾ ਪਰ ਏਹ ਤਾਂ ਹਾਲੇ ਵੀ ਖਰਚਾ ਕਰਾਈ ਜਾਂਦਾ ਐ।

ਇਕ ਦਿਨ ਉਸਨੇ ਕੋਈ ਸਕੀਮ ਬਣਾਕੇ ਘਰ ਦਿਆਂ ਤੋਂ ਕੁਝ ਪੈਸੇ ਇਹ ਵਾਇਦਾ ਕਰਕੇ ਲਏ ਅੱਜ ਤੋਂ ਬਾਅਦ ਮੈਂ ਹੋਰ ਪੈਸੇ ਨਹੀਂ ਮੰਗਾਂਗਾ, ਘਰ ਦਿਆਂ ਨੇ ਉਸਨੂੰ ਪੈਸੇ ਦੇ ਦਿੱਤੇ। ਸ਼ਹਿਰ ਆ ਕੇ ਉਸ ਨੇ ਕਈ 'ਜੇਬਾਂ ਵਾਲਾ ਇਕ ਭਗਵਾਂ ਚੋਲਾ ਸਵਾਂਇਆ ਇਕ ਦੋਸਤ ਨੂੰ ਨਾਲ ਲਿਆ ਉਸਨੂੰ ਸਮਝਾ ਦਿੱਤਾ ਕਿ ਮੇਰੇ ਤੋਂ ਅਨਜਾਨ ਬਣ ਕੇ ਰਹਿਣਾ ਉਸਨੇ 'ਸਟੇਸ਼ਨ ਤੋਂ ਕੋਈ ਤੀਹ ਚਾਲੀ 'ਟਿਕਟਾਂ' ਹਰਿਦੁਆਰ ਦੀਆਂ ਲੈ ਲਈਆਂ, ਤੇ ਹਰ ਜ਼ੇਬ ਵਿੱਚ ਕਿਸੇ 'ਚ ਦੋ ਕਿਸੇ 'ਚ ਚਾਰ, ਸਾਰੀਆਂ ਜੇਬਾਂ 'ਚ ਟਿਕਟਾਂ ਪਾ ਲਈਆਂ ਤੇ ਹਰਿਦੁਆਰ ਦੀ ਗੱਡੀ ਚੜ੍ਹ ਗਏ।

ਇਕ ਦੋ ਸਟੇਸ਼ਨਾਂ ਬਾਅਦ ਟਿਕਟ ਚੈਕਰ ਨੇ ਟਿਕਟ ਪੁੱਛੀ ਪਹਿਲਾਂ ਤਾਂ ਉਹ ਮਚਲਾ ਜਿਹਾ ਹੋ ਕੇ ਬੈਠਾ ਰਹਿਆ ਜਦ 'ਚੈਕਰ' ਨੇ 'ਦੁਬਾਰਾ ਪੁਛਿਆ ਤਾਂ ਉਸ ਨੇ ਕਿਹਾ ਬੱਚਾ ਅਸੀਂ 'ਹਰਿਦੁਆਰ' ਜਾਣਾ ਐ, ਅਸੀਂ ਸਾਧੂਲੋਕਾਂ ਨੇ ਟਿਕਟ ਕੀ ਕਰਨੀ ਐ, ਟਿਕਟ ਮਾਇਆ ਨਾਲ ਆਉਂਦੀ ਏ, ਮਾਇਆ ਸਾਡੇ ਲਈ 'ਨਾਗਨੀ' ਐ ਸਾਧੂਤਾਂ ਮਾਇਆ ਤੋਂ ਨਿਰਲੇਖ ਹੁੰਦੇ ਹਨ ਅਤੇ .....ਬਾਬਾ ਜੀ ਤਾਂ ਟਿਕਟ ਵਿਖਾ ਨਹੀਂ ਤਾਂ ਅਗਲੇ ਸਟੇਸ਼ਨ ਤੇ ਮੈਂ ਤੈਨੂੰ ਪੁਲਿਸ ਨੂੰ ਫੜਵਾ ਦੇਣਾ, ਫੇਰ ਭੁਗਤਦਾ ਰਹੀਂ ਚੈਕਰ ਨੇ ਉਸਦੀ ਗੱਲ ਕੱਟ ਕੇ ਕਿਹਾ।

ਉਨ੍ਹਾਂ ਦਾ ਰੌਲਾ ਸੁਣਕੇ ਗੱਡੀ 'ਚ ਸਵਾਰ ਲੋਕਾਂ ਦਾ ਧਿਆਨ ਉਧਰ ਹੋ ਗਿਆ ਲੋਕੀਂ ਦਿਲਚਸਪੀ ਨਾਲ ਉਨ੍ਹਾਂ ਦਾ ਤਮਾਸ਼ਾ ਦੇਖਣ ਲੱਗ ਪਏ, ਏਨੇ ਨੂੰ ਸਟੇਸ਼ਨ ਵੀ ਆ ਗਿਆ ਤਾਂ 'ਚੈਕਰ' ਨੇ 'ਬਾਹੋਂ' ਫੜ ਕੇ ਉਸ ਨੂੰ ਥੱਲੇ ਉਤਾਰ ਲਿਆ, ਤਾਂ ਪਲੇਟ ਫਾਰਮ ਤੇ ਖੜੇ ਹੋਏ ਲੋਕਾਂ ਦਾ ਧਿਆਨ ਵੀ ਉਨ੍ਹਾਂ ਵੱਲ ਹੋ ਗਿਆ, ਕਾਫੀ ਬੰਦੇ ਇਕੱਠੇ ਹੋ ਗਏ, ਉਸ ਨੇ 'ਮੌਕਾ ਦੇਖ ਕੇ' ਚੈਕਰ ਨੂੰ ਰੋਕ ਕੇ ਕਿਹਾ ਠਹਿਰ, ਤੈਨੂੰ ਟਿਕਟ ਚਾਹੀਦੀ ਐ, ਬੋਲ ਕਿੰਨੀਆਂ ਟਿਕਟਾਂ ਦੇਵਾਂ, ਕਹਿਕੇ ਉਹ ਵਾਰੀ ਵਾਰੀ ਸਾਰੀਆਂ ਜੇਬਾਂ 'ਚੋਂ ਟਿਕਟਾਂ ਕੱਢ ਕੱਢ ਕੇ ਚੈਕਰ ਨੂੰ ਫੜਾਈ ਗਿਆ।

ਲੋਕਾਂ ਨੇ ਇਸ ਨੂੰ ਬਾਬੇ ਦੀ ਕਰਾਮਾਤ ਸਮਝ ਕੇ ਉਸਨੂੰ ਮੱਥੇ ਟੇਕਨੇ ਸ਼ੁਰੂਕਰ ਦਿੱਤੇ ਥੋੜ੍ਹੀ ਦੇਰ 'ਚ ਹੀ ਉਸਦੇ ਅੱਗੇ 'ਨੋਟਾਂ ਦਾ ਢੇਰ ਲੱਗ ਗਿਆ' ਜਿਸਨੂੰ ਉਸਦਾ ਦੋਸਤ ਸੰਭਾਲ ਰਿਹਾ ਸੀ।

ਲੋਕਾਂ ਨੇ ਇਸ ਨੂੰ ਬਾਬੇ ਦੀ ਕਰਾਮਾਤ ਸਮਝ ਕੇ ਉਸਨੂੰ ਮੱਥੇ ਟੇਕਨੇ ਸ਼ੁਰੂਕਰ ਦਿੱਤੇ ਥੋੜ੍ਹੀ ਦੇਰ 'ਚ ਹੀ ਉਸਦੇ ਅੱਗੇ 'ਨੋਟਾਂ ਦਾ ਢੇਰ ਲੱਗ ਗਿਆ, ਜਿਸਨੂੰ ਉਸਦਾ ਦੋਸਤ ਸੰਭਾਲ ਰਿਹਾ ਸੀ।

ਚੈਕਰ ਕਦੇ ਉਸ ਵੇਖੇ ਕਦੇ ਟਿਕਟਾਂ ਵੱਲ ਤੇ ਕਦੇ ਅਨ੍ਹੇਂ 'ਸ਼ਰਧਾਲੂਆਂ' ਵੱਲ। ਚੈਕਰ ਨੇ ਜਦ ਥੋੜਾ ਜਿਹਾ ਗੌਰ ਨਾਲ ਟਿਕਟਾਂ ਦੇਖੀਆਂ "ਚੈਕਰ" ਨੂੰ ਬਾਬੇ ਦੀ ਚਾਲ ਸਮਝ ਆ ਗਈ ਸਾਰੀਆਂ 'ਟਿਕਟਾਂ' ਨੰਬਰ ਸਿਰ ਸਨ ਇਕੋ ਸਟੇਸ਼ਨ' ਤੋਂ ਲਈਆਂ ਹੋਈਆਂ ਸਨ। ਪਰ ਹੁਣ ਬਹੁਤ ਦੇਰ ਹੋ ਗਈ ਸੀ, ਕਿਉਂਕਿ ਉਸ 'ਬਾਬੇ' ਦੇ ਹੁਣ ਤੱਕ ਉਸ ਸਟੇਸ਼ਨ ਨੂੰ ਛੱਡ ਸਾਰੇ ਸ਼ਹਿਰ ਵਿੱਚ ਉਸਦੇ ਤੇ ਉਸਦੀ ਕਰਾਮਾਤ ਦੇ ਚਰਚੇ ਪਹੁੰਚ ਗਏ ਸਨ। ਕੁਝ ਮਹੀਨਿਆਂ 'ਚ ਹੀ ਉਸ ਨੇ ਉਸੇ ਹੀ ਸ਼ਹਿਰ ਵਿੱਚ ਇੱਕ ਅੱਡਾ ਜਮਾ ਲਿਆ ਤੇ ਉਹ 'ਟਿਕਟਾਂ ਵਾਲਾ ਬਾਬਾ' ਦੇ ਨਾਮ ਨਾਲ ਮਸ਼ਹੂਰ ਹੋ ਗਿਆ।

ਇਲੈਕਸ਼ਨ ਦੇ ਦਿਨਾਂ ਵਿੱਚ ਟਿਕਟਾਂ ਦੇ ਚਾਹਵਾਨ ਲੀਡਰ ਵੀ ਉਸ ਪਾਸ ਅਸ਼ੀਰਵਾਦ ਲੈਣ ਲਈ ਹਾਜ਼ਰੀਆਂ ਭਰਦੇ ਸਨ, ਤੇ ਉਹ ਬਾਬਾ ਹੁਣ ਇਲੈਕਸ਼ਨ ਦੇ ਨਤੀਜਿਆਂ ਦੇ ਭੀ ਅਸਰਦਾਰ ਪ੍ਰਭਾਵ ਪਾਉਣ ਦੇ ਸਮਰੱਥ ਹੋ ਗਿਆ।

ਹੁਣ ਬਾਬੇ ਦੀਆਂ ਪੌਂ ਬਾਰਾਂ ਸਨ।

**********

# ਵਿਅੰਗ ਚੌਕੇ


ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਭੁੱਖੀ ਨੀਤ ❀

ਭੁੱਖ, ਨੇਤਾ ਦੀ, ਕੌਣ ਮਿਟਾ ਸਕਦੈ ?
ਭੁੱਖ ਲੁਕੀ ਹੈ ਉਸ ਦੀ ਨੀਤ ਅੰਦਰ।
ਬਾਹਰੋਂ ਵੇਖਿਆਂ ਸ਼ਾਇਦ ਉਹ ਨਹੀਂ ਦਿੱਸਦੀ,
ਲੁਕੀ ਹੁੰਦੀ ਹੈ ਲੈਅ ਜਿਉਂ ਗੀਤ ਅੰਦਰ।
ਧੋਖਾ ਮਕਰ ਫਰੇਬ ਮਨ ਵਿੱਚ ਜੰਮਦੇ,
ਪਾਣੀ ਜੰਮ ਜਾਂਦਾ ਜੀ ਕੂੰ ਸੀਤ ਅੰਦਰ।
ਉਹਦੀ ਜੱਫੀ ਤੋਂ ਦੂਰ ਰਹਿ ਕੈਲਵੀ,
ਤੂੰ ਜਹਿਰੀ ਡੰਗ ਹੁੰਦਾ ਉਹਦੀ ਪ੍ਰੀਤ ਅੰਦਰ।

----- 0 -----

### ❀ ਕੀਮਤੀ ਸਵਾਸ ❀

ਫੱਕੇ ਮਾਰ ਕੇ ਖੰਡ ਨਾ ਖਾਹ ਮਿੱਤਰਾ !
ਮਿੱਠੇ ਬੋਲ ਕਰ ਆਪਣੇ ਖੰਡ ਵਾਂਗੂੰ।
ਤੋਰ ਆਪਣੀ ਤੂੰ ਰੱਖ ਸਹਿਜ ਵਾਲੀ,
ਸਮਝ ਜ਼ਿੰਦਗੀ ਨਾ ਭਾਰੀ ਪੰਡ ਵਾਂਗੂੰ।
ਬਿਰਛ ਬਣ ਹਰਿਆਲੀ ਛਾਂ ਕਰ ਤੂੰ,
ਖੜਾ ਕਿਉਂ ਹੈਂ? ਖੜ ਸੁੱਕ ਜੰਡ ਵਾਂਗੂੰ।
ਮਿਲੇ ਸਾਹ ਇਹ ਕੈਲਵੀ ਕੀਮਤੀ ਜੋ,
ਨਾ ਇਹ ਖ਼ਰਚ ਸਰਕਾਰੀ ਫੰਡ ਵਾਂਗੂੰ।

----- 0 -----

### ❀ ਨਵੀਂ ਨਸਲ ❀

ਨਵੀਂ ਨਸਲ ਦੇ ਨਵੇਂ ਅੰਦਾਜ਼ ਵੇਖਾਂ,
ਨਫ਼ਰਤ ਕਰੇ ਇਹ ਛਾਵਾਂ ਗੂੜ੍ਹੀਆਂ ਨੂੰ।
ਹੀਰੇ ਲੱਭਣ ਦਾ ਦਾਅਵਾ ਇਹ ਸਦਾ ਠੋਕੇ,
ਫੋਲ ਫੋਲ ਬੇਗਾਨੀਆਂ ਰੂੜੀਆਂ ਨੂੰ।
ਗਜਰੇ ਕੱਚ ਕੇ ਪਾ ਕੇ ਫਿਰੇ ਨੱਚਦੀ,
ਲਾਹ-ਲਾਹ ਸੁੱਟ ਰਹੀ ਸੋਨੇ ਦੀਆਂ ਚੂੜੀਆਂ ਨੂੰ।
ਭੁੱਲ ਕੇ ਵਿਰਸੇ, ਇਤਿਹਾਸ ਨੂੰ ਕੈਲਵੀ
ਇਹ ਪੱਲੇ ਬੰਨ੍ਹ ਰਹੀ ਏ ਗੱਲਾਂ ਕੂੜੀਆਂ ਨੂੰ।

----- 0 -----

### ❀ ਬਾਜ਼ਾਰ ❀

ਮਨ ਮੋਹਿਆ ਬਾਜ਼ਾਰ ਨੇ ਹਰ ਇੱਕ ਦਾ,
ਹਰ ਆਦਮੀ ਅੰਦਰ ਬਾਜ਼ਾਰ ਵੜਿਆ।
ਜਾਦੂਧੂੜਿਆ ਸਭਨਾਂ ਦੇ ਸਿਰਾਂ ਉੱਤੇ,
ਬਿਨਾਂ ਪੁਛਿਆਂ ਬਾਹਾਂ ਉਲਾਰ, ਵੜਿਆ।
ਮਾਨਵ ਅੰਦਰੋਂ ਸਹਿਜ ਸੰਤੋਖ ਲੁੱਟੇ,
ਫੁੱਲ ਕਰ ਜ਼ਖ਼ਮੀ ਅੰਦਰ ਖ਼ਾਰਰ ਵੜਿਆ।
ਪੂਜਣਯੋਗ ਹੈ ਕੈਲਵੀ ਆਦਮੀ ਉਹ,
ਅੰਦਰ ਜਿਸਦੇ ਹੈ ਕਰਤਾਰ ਵੜਿਆ।

----- 0 -----

### ❀ ਸਬਜ਼ ਬਾਗ ❀

ਰੁੱਤ ਵੋਟਾਂ ਦੀ ਆਈ ਹੈ, ਹੁਣ
ਲੀਡਰ ਸਬਜ਼ ਬਾਗ ਵਖਾਉਣਗੇ ਕੈਲਵੀ ਜੀ !
ਵਾਅਦੇ ਕਰਨਗੇ ਤੇਰੇ ਨਾਲ ਝੂਠੇ,
ਫਿਊਜ ਬਲਬ ਜਗਾਉਣਗੇ, ਕੈਲਵੀ ਜੀ!
ਜੀਹਨਾਂ ਸ਼ਕਲ ਵਿਖਾਈ ਨਾ ਕਦੇ ਤੈਨੂੰ,
ਬਾਪੂ ਆਖ ਬੁਲਾਉਣਗੇ, ਕੈਲਵੀ ਜੀ!
ਵੋਟਾਂ ਖੋਹ ਕੇ ਏਹਨਾਂ ਨੇ ਉੱਡ ਜਾਣਾ,
ਮਿੱਠੀ ਛੁਰੀ ਚਲਾਉਣਗੇ, ਕੈਲਵੀ ਜੀ!

----- 0 -----

# ਇੱਕ ਸੀ ਗੁਰ ਨਾਨਕ ਇੱਕ ਗੁਰ ਗੋਬਿੰਦ
# ਖਾਲਸਾ ਪੰਥ ਦੇ ਆਦਿ ਤੇ ਅੰਤ



ਹਰੀ ਸਿੰਘ ਕੁਵੈਤ ਵਾਲੇ
9814007847

ਜੱਲਦੀ ਵੇਖ ਕੇ ਸਾਰੀ ਲੋਕਾਈ ਤਾਰਨ,
ਆਇਆ ਰੱਬੀ ਗੁਰ ਨਾਨਕ।
ਹਿੰਦੂਮੁਸਲਮ ਸਭ ਨਿਵਾਏ,
ਸਤਿ ਕਰਤਾਰ ਜਪਾਇਆ ਗੁਰ ਨਾਨਕ।
ਕੌਡਾ ਰਾਖਿਸ਼ ਬਲੀ ਕੰਧਾਰੀ,
ਆ ਕੇ ਪੈ ਗਏ ਸਾਰੇ ਪੈਂਰੀ।
ਥਾਂ ਥਾਂ ਜਾ ਕੇ ਸਭ ਨੂੰ ਤਾਰਿਆ,
ਮੱਕੇ ਮਦੀਨੇ ਵੀ ਪਾਈ ਫੇਰੀ।
ਕਿਰਤਿ ਕਰੋ, ਵੰਡ ਕੇ ਛਕੋ,
ਨਾਮ ਜਪੋ ਦੱਸਿਆ ਮਿਲਣ ਦਾ ਸੱਚਾ ਢੰਗ।
ਇੱਕ ਸੀ ਗੁਰ ਨਾਨਕ ਇੱਕ ਗੁਰੂਗੋਬਿੰਦ,
ਖਾਲਸਾ ਪੰਥ ਦੇ ਆਦਿ ਤੇ ਅੰਤ।
ਸਭ ਸਿੱਖਾਂ ਨੂੰ ਫਿਰ ਹੁਕਮ ਸੀ ਕੀਤਾ,
ਮਾਨਿਓ ਆਪਣਾ ਗੁਰੂਗ੍ਰੰਥ।

ਨਾਨਕ ਤੋਂ ਫਿਰ ਗੁਰ ਅੰਗਦ ਹੋਇਆ,
ਮੰਨੋ ਹੁਕਮ ਗੁਰੂਦਾ ਭਾਈ।
ਦਿਨ ਨੂੰ ਰਾਤ ਜੇ ਆਖੀ ਜਾਵੇ,
ਇਹ ਸੱਚ ਸਾਡੀ ਸਮਝ ਅਜਾਣੀ।
ਅਮਰਦਾਸ ਤੋਂ ਰਾਮਦਾਸ ਨੇ,
ਉਹੀ ਜੋਤ ਸੀ ਅੱਗੇ ਲਾਈ।
ਸਤਿਗੁਰ ਦੀ ਸਫਲ ਹੈ ਸੇਵਾ,
ਪਰ ਜੇ ਕੋ ਕਰੇ ਚਿਤ ਲਾਈ।

ਭਾਨੀ ਨੇ ਫਿਰ ਰੱਖ ਲਈ ਘਰੇ,
ਲਈ ਅਰਜਨ ਲਈ ਗਦੀ ਮੰਗ।
ਇੱਕ ਸੀ ਗੁਰ ਨਾਨਕ ਇੱਕ ਗੁਰੂਗੋਬਿੰਦ,
ਖਾਲਸਾ ਪੰਥ ਦੇ ਆਦਿ ਤੇ ਅੰਤ।
ਸਭ ਸਿੱਖਾਂ ਨੂੰਫਿਰ ਹੁਕਮ ਸੀ ਕੀਤਾ,
ਮਾਨਿਓ ਆਪਣਾ ਗੁਰੂਗ੍ਰੰਥ।

ਕੱਠੀ ਕਰਕੇ ਧੁਰ ਕੀ ਬਾਣੀ,
ਕੀਤਾ ਤਿਆਰ ਗ੍ਰੰਥ ਗੁਰ ਅਰਜਨ।
ਜੋ ਉਪਦੇਸਿਆ ਸੋ ਕਰ ਦਿਖਲਾਇਆ,
ਤਤੀ ਤਵੀ ਤੇ ਵੀ ਬੈਠਾ ਗੁਰ ਅਰਜਨ।
ਰਿਧੀਆਂ ਸਿਧੀਆਂ ਦੇ ਮਾਲਕ ਹੋ ਕੇ,
ਐਪਰ ਤੇਰਾ ਭਾਣਾ ਮੰਨਿਆ ਸਾਈਂ।
ਬੁਰੇ ਦਾ ਵੀ ਭਲਾ ਹੈ ਕਰਨਾ,
ਇਹੋ ਦਸਿਆ ਆਪਣੇ ਸਿੱਖਾਂ ਤਾਈਂ।
ਇੱਕ ਮਿਕ ਹੋ ਗਏ ਦਾਤੇ ਨਾਲ,
ਕਹਿੰਦੇ ਰਹੇ ਸਨ ਤੂੰ ਹੈ ਧੰਨ।
ਇੱਕ ਸੀ ਗੁਰ ਨਾਨਕ ਇੱਕ ਗੁਰੂਗੋਬਿੰਦ,
ਖਾਲਸਾ ਪੰਥ ਦੇ ਆਦਿ ਤੇ ਅੰਤ।
ਸਭ ਸਿੱਖਾਂ ਨੂੰ ਫਿਰ ਹੁਕਮ ਸੀ ਕੀਤਾ,
ਮਾਨਿਓ ਆਪਣਾ ਗੁਰੂਗ੍ਰੰਥ।

ਮੀਰੀ ਪੀਰੀ ਦੀਆਂ ਪਾ ਦੋ ਤਲਵਾਰਾਂ,

ਹਰਿ ਗੋਬਿੰਦ ਤੱਦ ਰੱਖਿਆ ਨਾਮ।
ਹਰਿ ਰਾਏ, ਹਰਿ ਕ੍ਰਿਸ਼ਨ ਕਹਾਇਆ,
ਮੂਰਖ ਕੀਤਾ ਵੱਡਾ ਵਿਦਵਾਨ।
ਹਿੰਦ ਦੀ ਚਾਦਰ ਗੁਰੂਤੇਗ ਬਹਾਦਰ,
ਚੁਕਿਆ ਬੀੜਾ ਦੁਖੀਆਂ ਖਾਤਰ।
ਧਰਮ ਹੈ ਸਾਨੂੰ ਸਭ ਤੋਂ ਪਿਆਰਾ,
ਇਸ ਲਈ ਜਿੰਦ ਵੀ ਹਾਜ਼ਰ।
ਗਾਰੇ ਦੀ ਥਾਂ ਲਹੂਬਹਾਕੇ,
ਉਸਾਰੀ ਨੀਹ ਸੀ ਖਾਲਸਾ ਪੰਥ।
ਇੱਕ ਸੀ ਗੁਰ ਨਾਨਕ ਇੱਕ ਗੁਰੂਗੋਬਿੰਦ,
ਖਾਲਸਾ ਪੰਥ ਦੇ ਆਦਿ ਤੇ ਅੰਤ।
ਸਭ ਸਿੱਖਾਂ ਨੂੰ ਫਿਰ ਹੁਕਮ ਸੀ ਕੀਤਾ,
ਮਾਨਿਓ ਆਪਣਾ ਗੁਰੂਗ੍ਰੰਥ।

ਆਇਆ ਫਿਰ ਪੰਥ ਦਾ ਵਾਲੀ,
ਗੁਰੂਗੋਬਿੰਦ ਸਿੰਘ ਕੀਤਾ ਵੀਚਾਰ।
ਸਿੱਖ ਕਰਾ ਮੈਂ ਐਸਾ ਤਿਆਰ,
ਛੁਪ ਨਾ ਸਕੇ ਜੋ ਵਿੱਚ ਹਜ਼ਾਰ।
ਮਾਲਾ ਹੀ ਨਾ ਜਾਏ ਫੇਰੀ,
ਜੁਲਮ ਨੂੰ ਵੇਖ ਕਢੇ ਤਲਵਾਰ।
ਦਾੜ੍ਹਾ ਸੁੰਦਰ ਮੁੱਖ ਤੇ ਸੋਹੇ,
ਸੀਸ ਤੇ ਹੋਵੇ ਸਜੀ ਦਸਤਾਰ।
ਸਵਾ ਲੱਖ ਨਾਲ ਇਕੋ ਲੜ ਸੀ,
ਐਸਾ ਕਰਨਾ ਹੁਣ ਮੈਂ ਕੰਮ।
ਇੱਕ ਸੀ ਗੁਰ ਨਾਨਕ ਇੱਕ ਗੁਰੂਗੋਬਿੰਦ,
ਖਾਲਸਾ ਪੰਥ ਦੇ ਆਦਿ ਤੇ ਅੰਤ।
ਸਭ ਸਿੱਖਾਂ ਨੂੰ ਫਿਰ ਹੁਕਮ ਸੀ ਕੀਤਾ,
ਮਾਨਿਓ ਆਪਣਾ ਗੁਰੂਗ੍ਰੰਥ।

ਆਇਆ ਦਿਨ ਵਿਸਾਖੀ ਵਾਲਾ,
ਸੰਗਤ ਜੁੜੀ ਕਈ ਹਜ਼ਾਰ।
ਸੀਸ ਦੀ ਮੰਗ ਅਲਾਪੀ ਸਤਿਗੁਰ,
ਨਿਤਰੇ ਸੂਰਮਾ ਮਾਈ ਦਾ ਲਾਲ।
ਦਇਆ ਧਰਮ ਹਿੰਮਤ ਰਾਏ,
ਮੋਹਕਮ ਤੇ ਸਾਹਿਬ ਚੰਦ।
ਅੱਗੇ ਆਏ ਬੇਨਤੀ ਕੀਤੀ,
ਸਭ ਤੇਰਾ ਹਾਜ਼ਰ ਇਹ ਜਿੰਦ।
ਚੁਣ ਕੇ ਪੰਜ ਛਕਾ ਕੇ ਅੰਮ੍ਰਿਤ,
ਰਖਿਆ ਨਾਮ ਸੀ ਖਾਲਸਾ ਪੰਥ।
ਇੱਕ ਸੀ ਗੁਰ ਨਾਨਕ ਇੱਕ ਗੁਰੂਗੋਬਿੰਦ,
ਖਾਲਸਾ ਪੰਥ ਦੇ ਆਦਿ ਤੇ ਅੰਤ।
ਸਭ ਸਿੱਖਾਂ ਨੂੰ ਫਿਰ ਹੁਕਮ ਸੀ ਕੀਤਾ,
ਮਾਨਿਓ ਆਪਣਾ ਗੁਰੂਗ੍ਰੰਥ।

ਕੰਘਾ ਕੱਛਾ ਕੜਾ ਕਿਰਪਾਨ,
ਕੇਸਾਂ ਦਾ ਤੂੰ ਕਰੀਂ ਸਤਿਕਾਰ।
ਇਹ ਪੰਜ ਕੱਕੇ ਗੁਰੂਦੀ ਨਿਸ਼ਾਨੀ,
ਰੱਖੀ ਸਾਂਭ ਕੇ ਸਦਾ ਨਾਲ।
ਚਾਰ ਕੁਰਹਿਤਾਂ ਦਾ ਵੀ ਕਰੀ ਖਿਆਲ,
ਪਰਦਾਰਾ ਨਾਲ ਪ੍ਰੀਤ ਨਹੀਂ ਲਾਣਾ।
ਤੰਮਾਕੂਦੀ ਕਦੇ ਵਰਤੋਂ ਨਹੀਂ ਕਰਨੀ,
ਝਟਕੇ ਦਾ ਹੁਣ ਮਾਸ ਹੈ ਖਾਣਾ।
ਜਬ ਲੱਗ ਖਾਲਸਾ ਰਹੇ ਨਿਆਰਾ,
ਸਦਾ ਰਹਾਂਗਾ ਮੈਂ ਅੰਗ ਸੰਗ।
ਇੱਕ ਸੀ ਗੁਰ ਨਾਨਕ ਇੱਕ ਗੁਰੂਗੋਬਿੰਦ,
ਖਾਲਸਾ ਪੰਥ ਦੇ ਆਦਿ ਤੇ ਅੰਤ।
ਸਭ ਸਿੱਖਾਂ ਨੂੰ ਫਿਰ ਹੁਕਮ ਸੀ ਕੀਤਾ,
ਮਾਨਿਓ ਆਪਣਾ ਗੁਰੂਗ੍ਰੰਥ।

**********

# ਅੱਗ ਦੇ ਪੱਤੇ 'ਤੇ ਬੈਠਾ ਸ਼ਬਦ


ਮਨਮੋਹਨ ਸਿੰਘ ਦਾਊਂ
9815123900

ਅੱਗ ਦੇ ਪੱਤੇ 'ਤੇ ਬੈਠਾ ਸ਼ਬਦ
ਅੱਖਰਾਂ ਦੀ ਕਥਾ ਵਾਲਾ।
ਦੇਹੀ ਜਲੇਗੀ ਜ਼ਰੂਰ
ਪਰ ਸ਼ਬਦ ਨੂੰ ਕਿੰਝ ਜਾਲੋਗੇ,
ਇਸ ਤੋਂ ਵੱਧ
ਹੋਰ ਸਜ਼ਾ ਕੀ ਦਿਓਗੇ?
ਤਪਦੇ ਮਾਰੂਥਲ ਦਾ ਰੇਤੜ ਵੀ
ਉਸ ਨੂਰੀ ਸੀਸ ਲਈ ਥੋੜਾ ਹੈ।
ਜਲਣ ਵਾਲੇ
ਸੇਕ ਤੋਂ ਡਰਦੇ ਨਹੀਂ
ਸੇਕ ਤਾਂ........
ਉਨ੍ਹਾਂ ਦੀ ਸ਼ਕਤੀ ਦਾ
ਇਮਤਿਹਾਨ ਹੁੰਦਾ ਹੈ।
ਤਪਦੀ-ਤੱਤੀ ਲੋਹ ਤਾਂ
ਉਨ੍ਹਾਂ ਦੀ ਸੀਤਲਤਾ ਅੱਗੇ
ਸ਼ਰਮਸਾਰ ਹੁੰਦੀ ਹੈ।
ਲੱਕੜ 'ਚ ਸੁੱਤੀ ਅੱਗ ਨੂੰ
ਜਗਾਉਣ ਦਾ ਕਸਬ
ਅੱਗ ਦੇ ਪੱਤੇ 'ਤੇ ਬੈਠਣ ਵਾਲੇ ਦੀ
ਤਾਸੀਰ ਹੁੰਦਾ ਹੈ।
ਤੁਸੀਂ ਕੇਵਲ
ਬਾਹਰਲਾ ਰੂਪ ਤੱਕਿਆ ਹੈ
ਅੰਦਰਲੇ ਨੂਰ ਦਾ ਸਫ਼ਰ ਤਾਂ
ਸ਼ਹਾਦਤ ਦੇ ਅਰਥ ਸਮਝਾਉਂਦਾ ਹੈ,
ਭਾਣੇ ਦਾ ਸੁਆਗਤ ਕਰਦਾ ਹੈ।
ਅਰਥ ਸਮਝਾਉਣ ਵਾਲਾ
ਦੈਵੀ-ਰੂਪ ਹੁੰਦਾ ਹੈ
ਜੋ ਅਜੂੰਨੀ ਸੈਭੰ ਹੁੰਦਾ ਹੈ।
ਹੋਰ ਭਾਂਬੜ ਬਣੇ
ਤੇ ਮੀਆਂ ਮੀਰ ਦੀ ਅੱਖ 'ਚੋਂ
ਟਪਕਦੇ ਹੰਝੂਦੀ ਬਾਤ ਸੁਣੇ।

***********

# ਕਾਵਿ-ਵਿਅੰਗ


ਰਣਜੀਤ ਆਜ਼ਾਦ ਕਾਂਝਲਾ
06280608609

## ✥ ਸਾਧ ਦਾ ਚੇਲਾ ✥

ਕਿਸੇ ਟਿਲੇ ਵਾਲੇ ਸਾਧ ਦਾ ਬਣ ਚੇਲਾ,
ਭੀਖ ਮੰਗਣ ਲਈ ਨਗਰ ਵਿੱਚ ਪਾ ਫੇਰੀ !
ਦੁਧ ਮਲਾਈ ਨਾਲ ਛਕੀ ਫੇਰ ਮੰਨ ਮੋਟੇ,
ਸੁਧਰ ਜਾਉਗੀ ਜੁਸੇ ਦੀ ਢਾਲ ਤੇਰੀ !
ਵਿਆਹ ਕਰਵਾ ਕੇ ਬੱਚੇ ਨੀਂ ਪਾਲ ਹੋਣੇ,
ਜਿਦ ਫਸਜੂਦੁਖਾਂ ਵਿਚਕਾਰ ਤੇਰੀ !
ਸਤ ਬਚਨ ਕਹਿ ਗੁਰੂਦਾ ਮੰਨੀ ਕਹਿਣਾ,
ਬੇੜੀ ਤਰਜੂਭਵਜਲੋਂ ਪਾਰ ਤੇਰੀ !

## ✥ ਖੁਲੀ ਕਵਿਤਾ ✥

ਬਹੁਤੇ ਚੱਕਰਾਂ ਵਿਚ ਨਾ ਪੈ ਐਵੈ,
ਖੁਲੀ ਕਵਿਤਾ ਤੇ ਕਲਮ ਝਰੀਟ ਪਿਆਰੇ !
ਗ਼ਜ਼ਲ ਗੀਤ ਦੀ ਸਿਰਜਣਾ ਬੜੀ ਔਖੀ,
ਸਮਝ ਆਵੇ ਨਾ ਪਿਗੈਲ ਦੀ ਬੀਟ ਪਿਆਰੇ !
ਜਜ਼ਬਾਤੀ ਹੋ ਕੇ ਕੁਝ ਸ਼ਬਦ ਪਰੋ ਛੱਡੀਂ,
ਟਕਸਾਲੀ ਬੋਲੀ ਦਾ ਬਣਾ ਕੇ ਮੀਟ ਪਿਆਰੇ !
ਬੱਲੇ ਬੱਲੇ ਫ਼ਿਰ ਸਭਾ ਚ ਹੋਊਪੂਰੀ,
ਊਲ ਜਲੂਲ ਸਭ ਹੋਊਗਾ ਠੀਕ ਪਿਆਰੇ !

## ✥ ਸਿਖਿਆ ਪ੍ਰਣਾਲੀ ✥

ਪੜ ਲਿਖ ਕੇ ਹੋਏ ਵਿਦਵਾਨ ਸੱਭੈ,
ਚਾਨਣ ਵਿਦਿਆ ਸਾਰੇ ਫੈਲਾ ਦਿਤਾ !
ਦੋ ਕਿਲੋ ਦੁਧ 'ਚ ਅੱਧ ਦਾ ਰਲਾ ਪਾਣੀ,
ਮੁਨਾਫਾ ਖੱਟਣ ਦਾ ਵੱਲ ਸਿਖਾ ਦਿਤਾ !
ਹੇਰ ਫੇਰ ਦੇ ਢਗੀਂ ਤਰੀਕਿਆਂ ਦਾ,
ਹਲਵਾ ਲੋਕਾਂ ਤਾਈਂ ਖੂਬ ਛਕਾ ਦਿਤਾ !
ਬਸਤਾ ਚੁਕ ਨਾ ਹੋਵੇ ਬੈਚਿਆਂ ਤੋਂ,
ਐਨਾ ਭਾਰ ਕਿਤਾਬਾਂ ਦਾ ਪਾ ਦਿਤਾ !

***********

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

## ਲੜੀਵਾਰ ਸ਼ੁਰੂ ਹੋ ਰਹੀ ਹੈ।




ਸ. ਮਨਮੋਹਨ ਸਿੰਘ ਦਾਊਂ ਪੰਜਾਬੀ ਸਾਹਿਤ ਦੇ ਗਲਿਆਰਿਆਂ ਵਿੱਚ ਇੱਕ ਉਭਰਮਾ ਨਾਮ ਹੈ। ਖਾਸ ਕਰਕੇ ਉਹ ਨਿਵੇਕਲੀ ਭਾਵ ਪੂਰਤ ਕਵਿਤਾ ਲਈ ਜਾਣੇ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ 550 ਵੇਂ ਪ੍ਰਕਾਸ਼ ਪੁਰਬ ਨੂੰ ਸਮਰਪਿਤ ਉਨ੍ਹਾਂ ਨੇ ਇਕ ਵਿਖੱਲਣ ਕਾਰਜ ਕੀਤਾ ਹੈ.... "ਗੁਰੂ ਨਾਨਕ ਕਾਵਿ ਅੰਜਲੀ" ਇਸ ਨਵੀਂ ਪਿਰਤ ਵਿੱਚ ਉਨ੍ਹਾਂ ਨੇ ਗੁਰੂ ਅੰਗਦ ਦੇਵ ਜੀ ਤੋਂ ਲੈ ਆਧੁਨਿਕ ਯੁੱਗ ਦੇ ਕਵੀਆਂ ਵੱਲੋਂ ਗੁਰੂ ਨਾਨਕ ਦੇਵ ਜੀ ਬਾਰੇ ਲਿਖੀਆਂ ਕਵਿਤਾਵਾਂ ਨੂੰ ਸ਼ਾਮਿਲ ਕੀਤਾ ਹੈ। 550ਵੇਂ ਪ੍ਰਕਾਸ਼ ਪੁਰਬ ਨੂੰ ਵੱਖ-ਵੱਖ ਕਵੀਆਂ ਦੀਆਂ ਕਵਿਤਾਵਾਂ ਦੇ ਸਮੂਹ ਦੇ ਜ਼ਰੀਏ ਗੁਰੂ ਨਾਨਕ ਦੇਵ ਜੀ ਦੀ ਉਸਤਤ ਕੀਤੀ ਹੈ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਸ. ਮਨਮੋਹਨ ਸਿੰਘ ਦਾਊਂ ਨੂੰ ਢੇਰ ਮੁਬਾਰਕਾਂ ਦੇ ਨਾਲ ਵਾਹਿਗੁਰੂ ਅੱਗੇ ਅਰਦਾਸ ਹੈ ਕਿ ਉਹ ਉਨ੍ਹਾਂ ਦੀ ਕਲਮ ਨੂੰ ਹੋਰ ਬਲ ਬਖਸ਼ਣ ਤਾਂ ਕਿ ਉਹ ਵੱਧ ਤੋਂ ਵੱਧ ਸਾਹਿਤਕ ਸੇਵਾ ਕਰ ਸਕਣ।

ਇਸ ਵਿਸ਼ਵ ਰਚਨਾ ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਵਿੱਚ ਮਈ 2019 ਅੰਕ ਤੋਂ ਲਗਾਤਾਰ ਪ੍ਰਕਾਸ਼ਿਤ ਕੀਤਾ ਜਾਵੇਗਾ।

ਇਹ ਪੁਸਤਕ ਹਰ ਇਕ ਨੂੰ ਜ਼ਰੂਰ ਪੜ੍ਹਨੀ ਚਾਹੀਦੀ ਹੈ।

## ਪੁਸਤਕ ਮੰਗਵਾਉਣ ਲਈ ਪਤਾ

**ਸ. ਮਨਮੋਹਨ ਸਿੰਘ ਦਾਊਂ # 280 ਫੇਸ 6 ਮੁਹਾਲੀ. 9815123900**

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036